# ਵਰਿਆਮ

ਮਾਰਚ-੨੦੨੧

ਖ਼੯ਵਾਂ ਸਾਲ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅਤੇ ਮਾਤਾ ਗੁਰਸ਼ਰਨ ਕੌਰ ਜੀ
ਦਾ ਫੁੱਲਾਂ ਨਾਲ ਸਵਾਗਤ ਕਰਦੇ ਛੋਟੇ ਬੱਚੇ।

ਮੇਲਾ ਬਸੰਤ ਪੰਚਮੀ, ਜਲੰਧਰ।
19 ਫਰਵਰੀ 2021

40/-

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ੨੦੫ਵਾਂ ਪ੍ਰਕਾਸ਼ ਪੁਰਬ ਮੇਲਾ




ਸ੍ਰੀ ਭੈਣੀ ਸਾਹਿਬ ਵਿਖੇ ਹੋਏ ਰਾਜ ਪੱਧਰੀ ਸਮਾਗਮ
ਸਮੇਂ ਅਰਦਾਸ ਵਿੱਚ ਸ਼ਾਮਿਲ
ਸਤਿਗੁਰੂ ਉਦੈ ਸਿੰਘ ਜੀ ਅਤੇ ਸਿੱਖ ਸੇਵਕ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਜਲੰਧਰ
ਬਸੰਤ ਪੰਚਮੀ ਮੇਲੇ ਤੇ ਸੰਗਤਾਂ ਨੂੰ
ਦਰਸ਼ਨ ਦੇਂਦੇ ਹੋਏ। ਸੰਤੋਖ ਸਿੰਘ ਜੀ ਚੌਧਰੀ
ਸੰਸਦ ਮੈਂਬਰ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ।




ਦਿੱਲੀ ਵਿਖੇ ਮਨਾਏ ਬਸੰਤ ਪੰਚਮੀ ਦੇ ਮੇਲੇ ਤੇ
ਸਟੇਜ ਤੇ ਸੁਸ਼ੋਭਿਤ ਸ੍ਰੀ ਸਤਿਗੁਰੂ ਜੀ।
ਨਾਲ ਬੈਠੇ ਸੱਜਣ- ਡਾ. ਮਨਜੀਤ ਸਿੰਘ,
ਡਾ. ਰਵਿੰਦਰ ਰਵੀ, ਸ੍ਰ. ਮਨਜੀਤ ਸਿੰਘ ਜੀਤਾ,
ਸ੍ਰ ਸਤਪਾਲ ਸਿੰਘ, ਹਰਜੀ ਸਿੰਘ, ਸੂਬਾ ਅਰਵਿੰਦਰ ਸਿੰਘ
ਅਤੇ ਸ੍ਰ. ਐਚ. ਐਸ. ਹੰਸਪਾਲ ਜੀ।



ਦਿੱਲੀ ਦੇ ਪ੍ਰਬੰਧਕ ਸਤਿਗੁਰੂ ਜੀ ਨੂੰ
ਨਤਮਸਤਕ ਹੁੰਦੇ ਹੋਏ।

# ਵਰਿਆਮ

ਮਾਰਚ ੨੦੨੧

ਜਿਲਦ-੪੬

ਅੰਕ- ੫


**ਬਾਨੀ ਸੰਪਾਦਕ**
**ਸ੍ਰ. ਜਗਦੀਸ਼ ਸਿੰਘ 'ਵਰਿਆਮ'**
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

**ਸੰਪਾਦਕ : ਡਾ. ਰਜਵੰਤ ਕੌਰ**
ਮੋਬਾਇਲ : 98786-16996, 98143-18720

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩

Office Address :
Monthly WARYAM
Ladowali Road.
Opp. Central Town,
Jalandhar-144001
Ph. :0181-2222543 (O)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ (ਸਾਲਾਨਾ) |

**ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

ਸੰਪਾਦਕੀ

# ਸ਼ਹੀਦ-ਏ-ਆਜ਼ਮ – ਸਰਦਾਰ ਭਗਤ ਸਿੰਘ



ਸਰਦਾਰ ਭਗਤ ਸਿੰਘ ਨੂੰ ਸ਼ਹੀਦ ਹੋਇਆਂ 90 ਸਾਲ ਹੋ ਰਹੇ ਹਨ, ਪਰ ਅੱਜ ਵੀ ਜਦੋਂ ਭਗਤ ਸਿੰਘ ਦਾ ਜ਼ਿਕਰ ਆਉਂਦਾ ਹੈ ਤਾਂ ਇਕ ਨੇਕ ਇਨਕਲਾਬੀ ਰੂਹ ਅੱਖਾਂ ਅੱਗੇ ਆ ਜਾਂਦੀ ਹੈ। ਮਹਿਜ 23 ਸਾਲ ਦੀ ਉਮਰ ਵਿੱਚ ਦੇਸ਼ ਤੋਂ ਆਪਣੀ ਜਾਨ ਕੁਰਬਾਨ ਕਰਨ ਵਾਲਾ ਸ਼ਹੀਦ ਭਗਤ ਸਿੰਘ ਅੱਜ ਤੋਂ ਇਕ ਸਦੀ ਪਹਿਲਾਂ ਵੀ ਦੇਸ਼ ਭਗਤ ਨੌਜਵਾਨਾਂ ਲਈ ਪ੍ਰੇਰਨਾ ਸਰੋਤ ਸੀ ਅਤੇ ਅੱਜ ਦੀ ਪੀੜ੍ਹੀ ਲਈ ਵੀ ਇਕ ਯੂਥ ਆਇਕਾੱਨ ਹੈ।

ਭਗਤ ਸਿੰਘ ਦੇ ਅੰਦਰ ਦੇਸ਼ ਪ੍ਰੇਮ ਦੀ ਭਾਵਨਾ ਕੁੱਟ ਕੁੱਟ ਕੇ ਭਰੀ ਹੋਈ ਸੀ। ਦੇਸ਼ ਨੂੰ ਅੰਗ੍ਰੇਜ਼ੀ ਹਕੂਮਤ ਦੇ ਜਾਲ 'ਚੋਂ ਅਜ਼ਾਦ ਕਰਵਾਉਣ ਦਾ ਜਜ਼ਬਾ ਉਸਨੂੰ ਵਿਰਾਸਤ ਵਿੱਚੋਂ ਮਿਲਿਆ ਸੀ। 28 ਸਤੰਬਰ 1907 ਨੂੰ ਜਨਮੇ ਭਗਤ ਸਿੰਘ ਦੇ ਪਿਤਾ ਕਿਸ਼ਨ ਸਿੰਘ ਅਤੇ ਮਾਤਾ ਵਿਦਿਆਵਤੀ ਨੇ ਆਪਣੇ ਪੁੱਤਰ ਦੇ ਜਨਮ ਨੂੰ ਸੁਭਾਗਾ ਮੰਨ ਕੇ ਹੀ ਉਸਦਾ ਨਾਂ ਭਗਤ ਸਿੰਘ ਰਖਿਆ ਸੀ। ਇਹ ਉਹ ਵੀਰ ਸੂਰਮਾ ਸੀ ਜਿਸਨੇ ਬਚਪਨ ਵਿੱਚ ਹੀ ਅੰਗ੍ਰੇਜ਼ਾਂ ਦਾ ਰਾਜ ਪਲਟਾ ਕਰਨ ਦੇ ਇਰਾਦੇ ਨਾਲ ਆਪਣੇ ਖੇਤਾਂ ਵਿੱਚ ਬੰਦੂਕਾਂ ਬੀਜਣੀਆਂ ਸ਼ੁਰੂ ਕਰ ਦਿੱਤੀਆਂ ਸਨ। 12 ਸਾਲ ਦੀ ਅੱਲੜ੍ਹ ਉਮਰ ਵਿੱਚ ਜਦੋਂ ਜਲ੍ਹਿਆਂ ਵਾਲਾ ਬਾਗ ਦਾ ਖ਼ੂਨੀ ਸਾਕਾ ਵਾਪਰਿਆ ਤਾਂ ਉਦੋਂ ਉਸਨੇ ਸ਼ਹੀਦਾਂ ਦੀ ਲਹੂ ਨਾਲ ਭਿੱਜੀ ਮਿੱਟੀ ਨੂੰ ਆਪਣੇ ਘਰ ਲਿਆ ਕੇ ਰੱਖਿਆ ਅਤੇ ਪ੍ਰਣ ਕੀਤਾ ਕਿ ਉਹ ਇਹਨਾਂ ਸ਼ਹੀਦਾਂ ਦੇ ਖ਼ੂਨ ਦਾ ਬਦਲਾ ਜ਼ਰੂਰ ਲਵੇਗਾ। ਇਸੇ ਤਰ੍ਹਾਂ 21 ਫਰਵਰੀ 1921 ਨੂੰ ਨਨਕਾਣਾ ਸਾਹਿਬ ਵਿਖੇ ਹੋਏ ਸ਼ਹੀਦੀ ਸਾਕੇ ਦਾ ਵੀ ਉਸਦੇ ਮਨ ਉੱਤੇ ਬਹੁਤ ਡੂੰਘਾ ਅਸਰ ਹੋਇਆ। ਇਸੇ ਲਈ ਜਵਾਨੀ ਵਿੱਚ ਪੈਰ ਧਰਦਿਆਂ ਜਦੋਂ ਮਾਪਿਆਂ ਨੇ ਉਸਦਾ ਵਿਆਹ ਕਰਨ ਦੀ ਇੱਛਾ ਕੀਤੀ ਤਾਂ ਉਸਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਉਹ ਕਿਸੇ ਕੁੜੀ ਦੀ ਜ਼ਿੰਦਗੀ ਬਰਬਾਦ ਨਹੀਂ ਕਰਨਾ ਚਾਹੁੰਦਾ ਕਿਉਂਕਿ ਉਹ ਹੁਣ ਜਿਸ ਰਸਤੇ ਤੇ ਤੁਰ ਪਿਆ ਹੈ, ਉਹ ਲਾੜ੍ਹੀ ਮੌਤ ਨੂੰ ਹੀ ਵਿਆਹੇਗਾ।

ਇਨਕਲਾਬ ਜ਼ਿੰਦਾਬਾਦ ਦਾ ਨਾਅਰਾ ਸਭ ਤੋਂ ਪਹਿਲਾਂ ਭਗਤ ਸਿੰਘ ਦੀ ਪਾਰਟੀ ਨੇ ਹੀ ਲਾਇਆ ਸੀ, ਜੋ ਥੋੜ੍ਹੇ ਦਿਨਾਂ ਵਿੱਚ ਹੀ ਹਰਮਨ ਪਿਆਰਾ ਹੋ ਗਿਆ ਅਤੇ ਬੱਚੇ ਬੱਚੇ ਦੀ ਜ਼ੁਬਾਨ ਤੇ ਗੂੰਜਣ ਲੱਗਾ। ਸ਼ਹੀਦ ਭਗਤ ਸਿੰਘ ਅਨੁਸਾਰ ਇਨਕਲਾਬ ਤੋਂ ਮੰਤਵ ਸੀ –

"ਇਨਕਲਾਬ ਲਈ ਇਹ ਜ਼ਰੂਰੀ ਨਹੀਂ ਕਿ ਉਸ ਨੂੰ ਖ਼ੂਨ ਨਾਲ ਰੰਗਿਆ ਜਾਵੇ, ਨਾ ਹੀ ਇਸ ਵਿੱਚ ਵਿਅਕਤੀਗਤ ਕਤਲ ਦੀ ਗੁੰਜਾਇਸ਼ ਹੈ।

ਇਨਕਲਾਬ ਤੋਂ ਸਾਡਾ ਮੰਤਵ ਸਿਰਫ ਇਹ ਹੈ ਕਿ ਮੌਜੂਦਾ ਨਜ਼ਾਮ, ਜਿਹੜਾ ਕਿ ਸਰਾਸਰ ਬੇ ਇਨਸਾਫੀ ਤੇ ਅਧਾਰਤ ਹੈ, ਨੂੰ ਤਬਦੀਲ ਕਰ ਦਿੱਤਾ ਜਾਵੇ। ਲੁੱਟ ਖਸੁੱਟ ਖਤਮ ਕਰ ਦਿੱਤੀ ਜਾਵੇ ਅਤੇ ਕਾਸ਼ਤਕਾਰ ਮਜ਼ਦੂਰ ਭੁੱਖੇ ਨਾ ਮਰਨ।

ਵੱਡੀਆਂ ਵੱਡੀਆਂ ਇਮਾਰਤਾਂ ਉਸਾਰਨ ਵਾਲੇ ਮਜ਼ਦੂਰ ਕਾਰੀਗਰਾਂ ਨੂੰ ਸੌਣ ਲਈ ਥਾਂ ਨਾ ਮਿਲੇ, ਸਾਰੀ ਦੁਨੀਆਂ ਲਈ ਖੁਰਾਕ ਪੈਦਾ ਕਰਨ ਵਾਲੇ ਕਿਸਾਨਾਂ ਨੂੰ ਰੱਜਵੀਂ ਰੋਟੀ ਨਾ ਮਿਲੇ – ਇਹ ਗੱਲਾਂ ਹੁਣ ਬਹੁਤਾਂ ਚਿਰ ਨਹੀਂ ਰਹਿ ਸਕਦੀਆਂ।''

–(ਵਰਿਆਮ, ਮਾਰਚ 1976)

ਸ਼ਹੀਦ ਭਗਤ ਸਿੰਘ ਦੀ ਲੜਾਈ ਅੰਗ੍ਰੇਜ਼ੀ ਸਰਕਾਰ ਦੇ ਵਿਰੁੱਧ ਸੀ। ਇਸ ਜੰਗੇ ਅਜ਼ਾਦੀ ਵਿੱਚ ਬਹੁਤ ਸਾਰੇ ਦੇਸ਼ ਭਗਤਾਂ ਨੇ ਕੁਰਬਾਨੀਆਂ ਦਿੱਤੀਆਂ। ਭਗਤ ਸਿੰਘ ਸਤਿਗੁਰੂ ਰਾਮ ਸਿੰਘ ਦੁਆਰਾ ਚਲਾਈ ਕੂਕਾ ਲਹਿਰ ਤੋਂ ਪ੍ਰਭਾਵਿਤ ਤੇ ਸੀ ਹੀ, ਨਾਲ ਹੀ ਉਹਨਾਂ ਦੁਆਰਾ ਸ਼ੁਰੂ ਕੀਤੇ ਗਏ ਨਾ ਮਿਲਵਰਤਨ ਨੂੰ ਵੀ ਉਹਨਾਂ ਅੰਗ੍ਰੇਜ਼ਾਂ ਦੀਆਂ ਜੜ੍ਹਾਂ ਪੁੱਟਣ ਦਾ ਵੱਡਾ ਕਾਰਗਰ ਹਥਿਆਰ ਦੱਸਿਆ। ਸ਼ਹੀਦ ਭਗਤ ਸਿੰਘ ਤੀਖਣ ਬੁੱਧੀ ਵਾਲੇ ਸਨ, ਜਿਨ੍ਹਾਂ ਦੇ ਇਰਾਦੇ ਦ੍ਰਿੜ ਅਤੇ ਸਪਸ਼ਟ ਸਨ। ਸੰਨ 1928 ਵਿੱਚ ਸਾਈਮਨ ਕਮੀਸ਼ਨ ਦਾ ਵਿਰੋਧ ਕਰਨ ਵਾਲੇ ਇਨਕਲਾਬੀਆਂ ਉੱਤੇ ਪੁਲਿਸ ਨੇ ਡਾਂਗਾਂ ਵਰ੍ਹਾਈਆਂ, ਜਿਸਦੇ ਸਿੱਟੇ ਵਜੋਂ ਦੇਸ਼ਭਗਤਾਂ ਦੇ ਵੱਡੇ ਲੀਡਰ ਲਾਲਾ ਲਾਜਪਤ ਰਾਏ ਜੀ ਸ਼ਹੀਦ ਹੋ ਗਏ। ਉਹਨਾਂ ਦੀ ਸ਼ਹੀਦੀ ਦਾ ਬਦਲਾ ਲੈਣ ਲਈ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ ਸਾਂਡਰਸ ਤੇ ਗੋਲੀਆਂ ਚਲਾ ਕੇ ਉਸਨੂੰ ਸਦਾ ਦੀ ਨੀਂਦ ਸਵਾ ਦਿੱਤਾ। ਇਸ ਤੋਂ ਬਾਅਦ ਕਾਲੇ ਕਨੂੰਨ (ਜਿਸ ਅਨੁਸਾਰ

ਪੁਲਿਸ ਕਦੇ ਵੀ ਕਿਤੇ ਵੀ ਕਿਸੇ ਵੀ ਦੇਸ਼ ਭਗਤ ਨੂੰ ਫੜ ਕੇ ਜੇਲ੍ਹ ਵਿੱਚ ਪਾ ਸਕਦੀ ਸੀ) ਦੇ ਵਿਰੋਧ ਵਿੱਚ ਭਗਤ ਸਿੰਘ ਤੇ ਬੀ.ਕੇ. ਦੱਤ ਨੇ ਅਸੈਂਬਲੀ ਹਾਲ, ਦਿੱਲੀ ਵਿੱਚ ਬੰਬ ਸੁੱਟਿਆ। ਇਸ ਬੰਬ ਸੁੱਟਣ ਦਾ ਮੰਤਵ ਸਿਰਫ ਇਸ ਕਨੂੰਨ ਦਾ ਵਿਰੋਧ ਹੀ ਕਰਨਾ ਸੀ, ਕਿਸੇ ਦੀ ਜਾਨ ਲੈਣਾ ਨਹੀਂ ਸੀ। ਇਸ ਤੋਂ ਬਾਅਦ ਭਗਤ ਸਿੰਘ ਨੇ ਗਰਿਫ਼ਤਾਰੀ ਦੇ ਦਿੱਤੀ। ਸਾਂਡਰਸ ਦੇ ਕਤਲ ਦੇ ਦੋਸ਼ ਵਿੱਚ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ 23 ਮਾਰਚ 1931 ਨੂੰ ਫਾਂਸੀ ਦੇ ਦਿੱਤੀ ਗਈ। ਉਹਨਾਂ ਦੀ ਕੁਰਬਾਨੀ ਨੇ ਐਸੀ ਚਿਣਗ ਜਗਾਈ ਜੋ ਰਹਿੰਦੀ ਦੁਨੀਆਂ ਤਕ ਆਉਣ ਵਾਲੀਆਂ ਪੀੜੀਆਂ ਅੰਦਰ ਦੇਸ਼ ਭਗਤੀ ਦੀ ਭਾਵਨਾ ਜਗਾਈ ਰੱਖੇਗੀ।

ਸ਼ਹੀਦ ਭਗਤ ਸਿੰਘ ਸਿਰਫ਼ ਪੰਜਾਬ ਦੀ ਹੀ ਨਹੀਂ ਸਾਰੇ ਭਾਰਤ ਖਾਸ ਕਰ ਉੱਤਰੀ ਭਾਰਤ ਦੀ ਅਤਿ ਸਤਿਕਾਰਤ ਸ਼ਖਸੀਅਤ ਹਨ। ਉਹਨਾਂ ਨੇ ਜਿਹੜੀ ਇਨਕਲਾਬ ਦੀ ਰੀਤ ਪਾਈ, ਉਸੇ ਦਾ ਅਨੁਸਰਨ ਕਰਕੇ ਦੇਸ਼ੀ ਅਤੇ ਵਿਦੇਸ਼ੀ ਸਰਕਾਰ ਦੀਆਂ ਵਧੀਕੀਆਂ ਵਿਰੁੱਧ ਅੰਦੋਲਨ ਹੁੰਦੇ ਆ ਰਹੇ ਹਨ। ਅੱਜ ਦਾ ਕਿਸਾਨ ਅੰਦੋਲਨ ਵੀ ਸ਼ਹੀਦ ਭਗਤ ਸਿੰਘ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ ਹੱਕ ਅਤੇ ਸੱਚ ਦੀ ਲੜਾਈ ਲੜ ਰਿਹਾ ਹੈ। ਕਿਸਾਨ ਵੀਰਾਂ ਨੂੰ ਜ਼ੁਰਮ ਦਾ ਟਾਕਰਾ ਕਰਨ ਦੀ ਪ੍ਰੇਰਨਾ ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੇ ਸੰਘਰਸ਼ ਨੂੰ ਵੇਖ ਕੇ ਹੀ ਮਿਲ ਰਹੀ ਹੈ।

ਕਿਸਾਨਾਂ ਦਾ ਸ਼ਾਂਤਮਈ ਅੰਦੋਲਨ ਹੁਣ ਜਨ ਅੰਦੋਲਨ ਬਣ ਗਿਆ ਹੈ ਅਤੇ ਹੁਣ ਤੇ ਇਹ ਵਿਸ਼ਵ ਵਿਆਪੀ ਵੀ ਹੋ ਗਿਆ ਹੈ, ਪਰ ਅਫਸੋਸ ਇਸ ਗੱਲ ਦਾ ਹੈ ਕਿ ਇਹ ਅੰਦੋਲਨ ਵਿਦੇਸ਼ੀ ਸਰਕਾਰ ਵਿਰੁੱਧ ਨਹੀਂ ਬਲਕਿ ਲੋਕਾਂ ਦੁਆਰਾ ਚੁਣੀ ਹੋਈ ਆਪਣੀ ਸਰਕਾਰ ਦੇ ਵਿਰੁੱਧ ਹੈ। ਸਰਕਾਰ ਆਪਣੇ ਹੀ ਲੋਕਾਂ ਦੀਆਂ ਮੰਗਾਂ ਨੂੰ ਨਾ ਮੰਨ ਕੇ ਉਹਨਾਂ ਦੇ ਅੰਦੋਲਨ ਨੂੰ ਖਿੰਡਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਇਹ ਅਸੀਂ ਸਾਰੇ ਜਾਣਦੇ ਹਾਂ। ਪਰ ਇਤਿਹਾਸ ਗਵਾਹ ਹੈ ਕਿ ਜਿੱਤ ਹਮੇਸ਼ਾ ਉਹਨਾਂ ਦੀ ਹੀ ਹੁੰਦੀ ਹੈ, ਜੋ ਸੱਚ ਦੇ ਪਾਂਧੀ ਹੁੰਦੇ ਹਨ। ਰੱਬ ਖੈਰ ਕਰੇ ਤੇ ਸ਼ਹੀਦ ਭਗਤ ਸਿੰਘ ਦੀ ਇਨਕਲਾਬੀ ਸ਼ਕਤੀ ਕਿਸਾਨਾਂ ਨੂੰ ਆਪਣੇ ਰਾਹ ਤੋਂ ਭਟਕਣ ਨਾ ਦੇਵੇ ਅਤੇ ਉਹਨਾਂ ਨੂੰ ਸਫਲਤਾ ਮਿਲੇ।

**-ਰਜਵੰਤ ਕੌਰ**

---

# ਰਾਣੀਆਂ-ਭੈਣਾਂ

**-ਹਿੰਦਪਾਲ ਸਿੰਘ**

ਡੂੰਘੇ ਸਮੁੰਦਰਾਂ ਦੇ ਪਾਣੀਆਂ ਦੀ
ਕੀ ਗੱਲ ਕਹਾਂ ਮੈਂ ਰਾਣੀਆਂ ਦੀ

ਇਲਾਹੀ ਰੂਪ ਨੇ ਹੁੰਦੀਆਂ ਧੀਆਂ
ਜਿਨ੍ਹਾਂ ਜੂਨ ਸੁਧਾਰਨੀ ਸਰਬ ਜੀਆਂ
ਇਹ ਰੱਬੀ ਕਥਾਵਾਂ ਕੱਥ ਦੀਆਂ
ਵਿੱਚ ਬਹਿ ਦਿਲਾਂ ਦੇ ਕਈਆਂ
ਇਹ ਲੇਖ ਗੀਤ ਕਹਾਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਇਹ ਅੰਬਰੋਂ ਆਈਆਂ ਪਰੀਆਂ
ਬੁਣਨ ਸੁਪਨਿਆਂ ਦੀਆਂ ਦਰੀਆਂ
ਇਹ ਜੇਬਾਂ ਨਿੱਕੇ ਜਵਾਕ ਦੀਆਂ
ਪੰਡ ਪਤਾਸਿਆਂ ਨਾਲ ਭਰੀਆਂ
ਇਹ ਰੁੱਤਾਂ ਵਾਂਗ ਸੁਹਾਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਖੇਡਣ ਬਾਬਲ ਦੇ ਵੇਹੜੇ
ਦੁੱਖ ਸਹਿਣ ਲਈ ਵੱਡੇ ਜ਼ੇਰੇ
ਕਰਕੇ ਰੌਸ਼ਨ ਪੇਕਿਆਂ ਨੂੰ
ਵਸਣ ਨਾਲ ਕਿਸੇ ਦੇ ਸੇਹਰੇ
ਵਗਦੀਆਂ ਵਾਂਗ ਪਾਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਜ਼ੁਲਮ ਮੂਹਰੇ ਜਾ ਤਣੀਆਂ
ਜਿਉਂ ਧੁੱਪੇ ਪੈਵਣ ਕਣੀਆਂ
ਪਿੱਪਲ ਵੀਰੇ ਹੋਏ ਇਹਨਾਂ ਦੇ
'ਤੇ ਸਹੇਲੀਆਂ ਪੀਂਘਾਂ ਬਣੀਆਂ
ਬੁਲਬੁਲ ਦੀਆਂ ਮਿੱਠੀਆਂ ਬਾਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਪਿਆਰ ਕਰਦੀਆਂ ਵਿੱਚੋਂ ਰੂਹਾਂ
ਬਸ ਡਰਦੀਆਂ ਬਣਨੋਂ ਨੂੰਹਾਂ
ਛਿੰਦੀਆਂ ਦਰਦ ਡੋਲ ਕੇ ਆਵਣ
ਮੈਨੂੰ ਦੱਸਿਆ ਸਰਬ ਖੂਹਾਂ
ਸੰਘਣੇ ਫੁੱਲਾਂ ਵਾਲੀਆਂ ਟਾਹਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਹਿਰਦੇ ਵਿੱਚ ਬੜਾ ਕੁਝ ਰੱਖਣ
ਸਮਾਜੀ ਤਾਅਨਿਆਂ ਨੂੰ ਵੀ ਛਕਣ
ਲੱਖਾਂ ਦੁੱਖਾਂ ਵਿੱਚ ਫਸੀਆਂ
ਹੋਰਾਂ ਦੇ ਰਾਹੀ ਕੰਢੇ ਚੱਕਣ
ਰਸਮਾਂ ਨਾਲ ਸਦਰਾਂ ਵਾਹੁਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਕਰਨ ਚੁੱਲ੍ਹਿਆਂ ਦੀ ਸੰਭਾਲ
ਚੱਲਣ ਸਮਿਆਂ ਜਹੀ ਚਾਲ
ਕਿਵੇਂ ਜਗਣ ਗੂੜੇ ਹਨੇਰਿਆਂ 'ਚ
ਕਰਦੇ ਤਾਰੇ ਗੁੱਝੇ ਸਵਾਲ
ਖੁਸ਼ੀਆਂ ਰਿੜਕਣ ਇਹ ਮਧਾਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ

ਪਿੱਪਲ ਵਰਗੀਆਂ ਠੰਢੀਆਂ
ਫੁਲ ਬਣਾਉਣ ਛੋਹ ਕੇ ਕੰਢੀਆਂ
ਪੰਜਾਬ ਟੁੱਟਿਆ ਲਹਿੰਦੇ-ਚੜ੍ਹਦੇ 'ਚ
ਇਹ ਪੇਕੇ ਸੁਹਰਿਆਂ 'ਚ ਵੰਡੀਆਂ
ਇਹ ਕੂੰਜਾਂ ਕਿਧਰੇ ਜਾਣੀਆਂ ਨੇ
ਭੈਣਾਂ ਨਹੀਂ ਇਹ ਰਾਣੀਆਂ ਨੇ



# ਪਿੰਡੀ ਦੀ ਗੱਲ

-ਸ੍ਰ. ਜਗਦੀਸ਼ ਸਿੰਘ ਵਰਿਆਮ

ਪਿੰਡ ਦੀ ਗੱਲ ਫੇਰ ਕਰਾਂਗੇ, ਪਹਿਲਾਂ ਪਿੰਡੀ ਦੀ ਕਰੀਏ।

ਪਿੰਡ ਸਿਆਲਕੋਟ ਦੇ ਜ਼ਿਲ੍ਹੇ ਵਿੱਚ ਰਾਵੀ ਦਰਿਆ ਲਾਗੇ। ਪਿੰਡੀ ਦੂਰ ਪੋਠੋਹਾਰ ਦੀ ਧਰਤੀ ਵਿੱਚ ਸੁਹਾਂ ਨਦੀ ਲਾਗੇ। ਪੋਠੋਹਾਰ ਚਸ਼ਮਿਆਂ, ਨਦੀਆਂ, ਪਹਾੜੀਆਂ, ਪੰਜਾ ਸਾਹਿਬ, ਮੋਹਨ ਸਿੰਘ, ਕਰਤਾਰ ਸਿੰਘ ਦੁੱਗਲ ਅਤੇ ਛੈਲ-ਛਬੀਲੇ ਚੁੱਸਤ ਭਾਪਿਆਂ ਦੀ ਧਰਤੀ। ਅਤੇ ਇਸ ਧਰਤੀ ਦਾ ਮਾਣ ਪਿੰਡੀ ਯਾਨੀ ਰਾਵਲਪਿੰਡੀ ਹੀ ਸਿਆਲਕੋਟੀਆਂ ਦੀ ਰੌਲਪਿੰਡੀ ਸੀ। ਪਿੰਡੀ ਦੀ ਯਾਦ ਉੱਥੋਂ ਦੇ ਵਾਸੀਆਂ ਦੇ ਦਿਲਾਂ ਵਿੱਚ ਅੱਜ ਵੀ ਹੌਲ ਪਾਉਂਦੀ ਹੈ। ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਦੀ ਇਕ ਪੂਰੀ ਕਵਿਤਾ ਹੀ 'ਰਾਵਲਪਿੰਡੀ' ਹੈ। ਉਹ ਸ਼ੁਰੂ ਹੀ ਇੱਥੋਂ ਹੁੰਦੀ ਹੈ :

ਮੈਂਢੀਏ ਸੋਹਣੀਏ ਪਿੰਡੀਏ
ਤੈਂਢੀ ਯਾਦ ਸਦਾ ਤੜਪਾਸੀ।
ਜਿਥੇ ਵੈਸਾਂ ਉਠਸਾਂ ਬਹਿਸਾਂ,
ਮਨ ਨਾ ਕਦੇ ਭੁਲਾਸੀ।

ਉਸ ਪਿੰਡੀ ਵਾਸਤੇ ਮੁਸਾਫ਼ਰ ਦਾ ਉਮ੍ਰਲ ਉਮ੍ਰਲ ਪੈਂਦਾ ਪਿਆਰ, ਬੇਚੈਨੀ ਅਤੇ ਤਾਂਘ ਇਸ ਕਵਿਤਾ ਵਿੱਚ ਥਾਂ ਥਾਂ ਵਿਦਮਾਨ ਹੈ :

ਕਿਸ ਦੇ ਨਾਲ ਦਿਆ ਮੈਂ ਉਪਮਾ
ਤੈਂਢੇ ਜੇਹੀ ਹੈਂ ਤੂੰਹੀ।
ਸਿੱਪੀਆਂ ਤੋਂ ਕਿਤੇ ਵੱਧ ਹੈ ਸੋਹਣੀ
ਤੈਂਢੀ ਡਿੰਗੀ ਖੂਹੀ।

ਚਿੱਤ ਬੇਚੈਨ ਤਾਂਘ ਦੀ ਵਗਦੀ
ਪਈ ਪਲਸੇਟੇ ਖਾਂਦੀ।
ਤੈਂਢੀ 'ਲਈ' ਜਾਪਦਾ ਮੈਨੂੰ
ਹੁਣ ਵੀ ਪਈ ਬੁਲਾਂਦੀ।

ਇਸ ਡਾਹਢੀ ਸੋਹਣੀ ਪਿੰਡੀ ਵਿੱਚ ਮੈਂ ਨਾਰੋਵਾਲ ਸਿਆਲਕੋਟ ਦੇ ਇਕ ਪਸਿੱਤੇ ਜਿਹੇ ਪਿੰਡ ਵਿੱਚੋਂ ਛੇ ਕੁ ਸਾਲ ਦੀ ਉਮਰ ਵਿੱਚ ਹੀ ਪਹੁੰਚ ਗਿਆ ਸਾਂ ਅਤੇ ਕੁਲ ਸਮਾਂ ਦੋ ਢਾਈ ਸਾਲ ਦਾ ਹੀ ਉੱਥੇ ਮਾਣਿਆ। ਉਸ ਵੇਲੇ ਪਿੰਡੀ ਸਿਆਲਕੋਟੀ ਕਾਰੀਗਰਾਂ ਵਾਸਤੇ ਵਲੈਤ ਸੀ। ਅੱਜ ਜਦੋਂ ਮੈਂ ਵਲੈਤ ਵੀ ਅੱਖੀਂ ਵੇਖ ਚੁੱਕਾ ਹਾਂ ਤਾਂ ਰਾਵਲਪਿੰਡੀ ਅਸਲੀ ਵਲੈਤ ਨਾਲੋਂ ਵੀ ਅਸਲੋਂ ਹੀ ਸੋਹਣੀ ਅਜੇ ਵੀ ਦਿਸਦੀ ਪਈ ਹੈ। ਇਸ ਵਲੈਤੋਂ ਸੋਹਣੀ ਪਿੰਡੀ ਵਿੱਚ ਮੇਰੇ ਪਿਤਾ ਜੀ ਮੁਸਾਫਰੀ ਲਾਉਣ ਜਾਂਦੇ ਹੁੰਦੇ ਸਨ। ਅੱਜ ਜਿਵੇਂ ਇੰਗਲੈਂਡ ਦੇ ਸਾਊਥਾਲ ਵਿੱਚ ਇਕ ਪੰਜਾਬ ਹੀ ਵੱਸਿਆ ਹੋਇਆ ਹੈ, ਉਦੋਂ ਰਾਵਲਪਿੰਡੀ ਵਿੱਚ ਚਿੱਟੀਆਂ ਹੱਟੀਆਂ, ਕਮੇਟੀ ਮਹੱਲਾ ਤੇ ਛਾਛੀ ਮੁਹੱਲੇ ਵਿੱਚ ਸਿਆਲਕੋਟ ਹੀ ਵਸਿਆ ਹੋਇਆ ਸੀ। ਰਾਜ ਮਿਸਤਰੀ, ਤਰਖਾਣੇ ਲੁਹਾਰੇ ਕੰਮ ਦੇ ਮਾਹਰ ਕਾਰੀਗਰਾਂ ਦੀ ਇੱਥੇ ਭਾਰੀ ਗਿਣਤੀ ਰਹਿੰਦੀ ਸੀ। ਇੱਥੇ ਇਹਨਾਂ ਦੇ ਦੋ ਗੁਰਦੁਆਰੇ ਵੀ ਸਨ। ਇਕ ਗੁਰਦੁਆਰਾ ਰਾਮਗੜ੍ਹੀਆ ਸਦਾਉਂਦਾ ਸੀ ਜਿਸਦੀ ਬਣਤਰ ਅਤੇ ਚਮਕ-ਦਮਕ ਰਾਮਗੜ੍ਹੀਆਂ ਦੇ ਹੁਨਰ ਅਤੇ ਭਾਈਚਾਰਕ ਸਾਂਝ ਨੂੰ ਦਰਸਾਉਂਦੀ ਅਤੇ ਦੂਸਰਾ ਗੁਰਦੁਆਰਾ ਨਾਮਧਾਰੀਆਂ ਦਾ ਸੀ। ਇਸਦੀ ਸਾਦੀ ਤੇ ਸਫ਼ੈਦ ਇਮਾਰਤ 'ਚੋਂ ਅਕਸਰ ਦੇਸੀ ਘਿਓ ਦੇ ਕੜਾਹ ਪ੍ਰਸ਼ਾਦ ਅਤੇ ਹਵਨ ਦੀ ਸਮੱਗਰੀ ਦੀ ਖ਼ੁਸ਼ਬੋ ਆਉਂਦੀ ਰਹਿੰਦੀ ਸੀ। ਇਹ ਖ਼ੁਸ਼ਬੋ ਅੰਮ੍ਰਿਤ ਵੇਲੇ ਮਰੀ ਦੀ ਪਹਾੜੀ ਤੋਂ ਆਉਂਦੀ ਠੰਡੀ ਪਉਣ ਵਿੱਚ ਸ਼ਾਮਲ ਹੁੰਦੀ ਤਾਂ ਮਨ ਵਿੱਚ ਬਸੰਤ ਦਾ ਪ੍ਰਭਾਵ ਸਿਰਜਦੀ। ਖੇੜਿਆਂ ਖ਼ੁਸ਼ੀਆਂ ਅਤੇ ਨਿਤ ਨਰੋਏਪਨ ਦਾ ਅਹਿਸਾਸ ਕਰਾਉਂਦੀ।

ਪਿੰਡ ਤੋਂ ਪਿੰਡੀ ਦੇ ਸੈਂਕੜੇ ਮੀਲਾਂ ਦਾ ਸਫ਼ਰ ਕੇਵਲ ਰੇਲ ਦੀ ਯਾਤਰਾ ਹੀ ਨਹੀਂ ਸੀ, ਇਹ ਸਭਿਅਤਾ, ਰਹਿਣ ਸਹਿਣ ਅਤੇ ਚੱਜ ਆਚਾਰ ਦਾ ਵੀ ਸਫ਼ਰ ਸੀ। ਇਹ ਪੁਰਾਤਨਤਾ ਤੋਂ ਆਧੁਨਿਕਤਾ ਦਾ ਵੀ ਪੈਂਡਾ ਸੀ। ਪਿੰਡ ਵਿੱਚ ਤਾਂ ਦੇਸ ਦਾ ਜੁਗਰਾਫ਼ੀਆ ਚਾਰ ਕੋਹ ਤੋਂ ਵੱਧ ਨਹੀਂ ਸੀ। ਨਾਰੋਵਾਲ ਦੀ ਯਾਤਰਾ ਵੀ ਇਕ ਪ੍ਰਾਪਤੀ ਹੁੰਦੀ ਸੀ, ਪਰ ਪਿੰਡੀ ਦੀ ਯਾਤਰਾ ਨੇ ਪਹਿਲੀ ਵਾਰ ਰੇਲ ਗੱਡੀ ਦਾ ਹੂਟਾ ਦਵਾਇਆ ਜੋ ਸਾਡੇ ਪਿੰਡ ਦੇ ਲਗਪਗ ਸਾਰਿਆਂ ਮੁੰਡਿਆਂ ਲਈ ਇਕ ਸੁਪਨਾ ਸੀ। ਤੇ ਰਾਵਲਪਿੰਡੀ ਦੀ ਜਗਮਗਾਉਂਦੀ ਸ਼ਾਮ ਵਿੱਚ ਜਦੋਂ ਅਸੀਂ ਟੱਨਟੱਨ ਕਰਦੇ ਨਵੇਂ ਰੰਗੀਲੇ ਟਾਂਗੇ 'ਤੇ ਸਵਾਰ ਹੋਏ ਅਤੇ ਘੋੜੇ ਦੀ ਕਲਗ਼ੀ ਹਵਾ ਵਿੱਚ ਲਹਿਲਹਾਉਂਦੀ ਵੇਖੀ ਤਾਂ ਇਵੇਂ ਲੱਗਾ

ਜਿਵੇਂ ਕੋਈ ਸ਼ਹਿਜ਼ਾਦਾ ਤਾਰਾ-ਮੰਡਲ ਵਿੱਚ ਆਕਾਸ਼ੀ ਰੱਥ ਰਾਹੀਂ ਸੈਰ ਕਰ ਰਿਹਾ ਹੋਵੇ। ਇੱਥੇ ਤਾਂ ਐਸੀਆਂ ਗੱਡੀਆਂ ਦੌੜਦੀਆਂ ਫਿਰਦੀਆਂ ਸਨ ਜਿਨ੍ਹਾਂ ਅੱਗੇ ਕੋਈ ਘੋੜਾ ਹੀ ਨਹੀਂ ਸੀ। 'ਦੀਵਿਆਂ' ਦੀ ਲੰਮੀ ਕਤਾਰ ਪਰ ਧੂੰਆਂ ਨਹੀਂ ਸੀ। ਤੇ ਮਿੱਟੀ ? ਉਹ ਤਾਂ ਢੂੰਡਿਆਂ ਵੀ ਨਾ ਲੱਭੇ। ਜਦੋਂ ਆਹ ਗੱਲਾਂ ਮੈਂ ਪਿੰਡ ਜਾ ਕੇ ਦੱਸੀਆਂ ਤਾਂ ਮੇਰੇ ਯਾਰ ਬੇਲੀ ਹੈਰਾਨੀ ਨਾਲ ਸੁੰਨ ਹੀ ਹੋ ਗਏ। ਇਕ ਜਾਦੂ ਨਗਰੀ ਪਿੰਡੀ।

ਮੇਰੇ ਪਿਤਾ ਜੀ ਦੀ ਰੀਝ ਸੀ ਉਹਨਾਂ ਦਾ ਪੁੱਤਰ ਭਾਵੇਂ ਹੋਰ ਕੁਝ ਹੋਵੇ ਜਾਂ ਨਾ ਪਰ ਉਹ ਪੜ੍ਹੇ ਜ਼ਰੂਰ। ਉਹ ਆਪਣੀ ਅਨਪੜ੍ਹਤਾ ਪੁੱਤਰ ਰਾਹੀਂ ਦੂਰ ਕਰਨਾ ਚਾਹੁੰਦੇ ਸਨ। ਉਂਝ ਆਪ ਵੀ ਉਦੋਂ ਮਾਸਟਰ ਨਿਹਾਲ ਸਿੰਘ ਜੀ ਦੇ ਸ਼ਾਗਿਰਦ ਸਨ ਅਤੇ ਉਹਨਾਂ ਦੀ ਕਿਰਪਾ ਨਾਲ ਪੰਜਾਬੀ ਅੱਖਰ ਹੀ ਨਹੀਂ ਸਨ ਸਿੱਖੇ ਸਗੋਂ ਗੁਰਬਾਣੀ ਵੀ ਯਾਦ ਕਰਕੇ ਜੱਥੇਦਾਰ ਬਣ ਗਏ ਸਨ। ਪਰ ਸਕੂਲ ਦੀ ਪੜ੍ਹਾਈ ਦੀ ਲਿਸ਼ਕੋਰ ਉਹ ਆਪਣੇ ਪੁੱਤਰ ਵਿੱਚ ਪੈਦਾ ਕਰਨਾ ਚਾਹੁੰਦੇ ਸਨ। ਪਿੰਡ ਚੋਂ ਮੈਂ ਪਹਿਲੀ ਪਾਸ ਕਰ ਗਿਆ ਸਾਂ। ਸੌ ਤਕ ਗਿਣਤੀ ਚੰਗੀ ਤਰ੍ਹਾਂ ਲਿਖ ਪੜ੍ਹ ਲੈਂਦਾ ਸਾਂ। ਉਹ ਵੀ ਉਰਦੂ ਦੇ ਹਿੰਦਸਿਆਂ ਵਿੱਚ। ਪਰ ਰਾਵਲਪਿੰਡੀ ਦੇ ਕਿਸੇ ਸਕੂਲ ਵਿੱਚ ਪੜ੍ਹਦੇ ਹੋਣਾ ਆਪਣੇ ਆਪ ਵਿੱਚ ਹੀ ਇਕ ਰੁੱਤਬਾ ਸੀ। ਸੋ ਮੇਰੇ ਸਕੂਲ ਭੇਜਣ ਦੀ ਤਿਆਰੀ ਹੋਈ।

ਮਾਂ ਨੇ ਦੋ ਗੁੱਤਾਂ ਵਾਲਾ ਜੂੜਾ ਕੀਤਾ। ਸਵੇਰੇ ਦਹੀਂ ਖਿਚੜੀ ਖੁਆਈ (ਇਹ ਦਹੀਂ ਖਿਚੜੀ ਅਜ ਤਕ ਮੇਰੀ ਕਮਜ਼ੋਰੀ ਬਣੀ ਹੋਈ ਹੈ)। ਨਵੇਂ ਕੱਪੜੇ, ਨਵੀਂ ਸਲੇਟ ਸਲੇਟੀ, ਨਵੇਂ ਬਸਤੇ ਵਿੱਚ ਪਾ ਕੇ ਜਾ ਕਮੇਟੀ ਮਹੱਲੇ ਦੇ ਖਾਲਸਾ ਪ੍ਰਾਇਮਰੀ ਸਕੂਲ ਵਿੱਚ ਸਰਟੀਫਿਕੇਟ ਪੇਸ਼ ਕੀਤਾ। ਦੂਜੀ ਜਮਾਤ ਦੇ ਮੁੰਡਿਆਂ ਰੌਲ਼ਾ ਪਾਇਆ 'ਹੇ ਤੱਕੋ ਨਵਾਂ ਜਾਤਕ ਆਇਐ।' ਪੋਠੋਹਾਰ ਵਿੱਚ ਬੱਚੇ ਨੂੰ ਜਾਤਕ ਹੀ ਆਖਦੇ ਹਨ। ਪਿੰਡ ਵਿੱਚ ਮੌਲਵੀ ਜੀ ਹੁੰਦੇ ਸਨ, ਇੱਥੇ ਮਾਸਟਰ ਜੀ ਨਾਲ ਵਾਹ ਪਿਆ। ਮੈਨੂੰ ਦਾਖ਼ਲਾ ਤਾਂ ਮਿਲ ਗਿਆ ਪਰ ਮਾਸਟਰ ਜੀ ਨੇ ਟੈਸਟ ਲਿਆ ਜਿਦ੍ਹੇ ਵਿੱਚ ਮੈਂ ਫੇਲ ਹੁੰਦਾ ਹੁੰਦਾ ਹੀ ਬਚਿਆ।

ਗੋਰੇ, ਨਿਛੋਹ ਪਤਲੇ ਜਿਹੇ ਚੁਸਤ ਸਰਦਾਰ ਮਾਸਟਰ ਜੀ ਸਨ। ਉਹਨਾਂ ਕਿਹਾ "ਕੱਢ ਸਲੇਟ ਤੇ ਸਲੇਟੀ" ਮੈਂ ਸਲੇਟ ਕੱਢ ਕੇ ਬੈਠ ਗਿਆ। ਮਾਸਟਰ ਸਾਹਿਬ ਨੇ ਜਿਵੇਂ ਲਿਖਣ ਵਾਸਤੇ ਹੁਕਮ ਕੀਤਾ ਮੇਰੇ ਡੌਰ ਭੌਰ ਭੁੱਲ ਗਏ। ਹੁਕਮ ਸੀ, "ਲਿਖ ਬੱਤਰੀ"। ਮੈਂ ਡਰ ਅਤੇ ਹੈਰਾਨੀ ਵਿੱਚ ਕੁਝ ਨਾ ਲਿਖ ਸਕਿਆ। ਫੇਰ ਹੁਕਮ ਹੋਇਆ "ਹਾਂ ਹਾਂ ਲਿਖ ਬੱਤਰੀ।" ਮੈਂ ਸੋਚ ਸੋਚ ਕੇ ਸਾਤਾ ਅਤੇ ਦੂਆ ਪਾ ਕੇ ਲਿਖ ਦਿਤਾ ਬਹੱਤਰ। ਮਾਸਟਰ ਜੀ ਫੁਰਮਾਇਆ 'ਗਲਤ' ਤੇ ਮੇਰੀ ਜਾਨ ਹੀ ਨਿਕਲ ਗਈ।

ਇਸ ਵੇਲ਼ੇ ਮੇਰੇ ਪਿਤਾ ਜੀ ਮੇਰੀ ਸਹਾਇਤਾ ਵਾਸਤੇ ਬਹੁੜੇ। ਉਹਨਾਂ ਨੇ ਬੜੀ ਹਲੀਮੀ ਨਾਲ ਮਾਸਟਰ ਜੀ ਨੂੰ ਕਿਹਾ "ਜੀ ਸਾਡੇ ਪਾਸੇ ਵੱਲ ਬੱਤਰੀ ਨੂੰ ਬੱਤੀ ਆਖਦੇ ਹਨ।" ਮੈਂ ਝੱਟ ਤੀਆ ਦੂਆ ਪਾ ਕੇ ਬੱਤੀ ਲਿਖ ਦਿੱਤਾ। ਮਾਸਟਰ ਕਹਿਣ ਲੱਗਾ, "ਚੱਲੋ ਠੀਕ ਹੈ।" ਇਕ ਦੋ ਪਹਾੜੇ ਪੁੱਛੇ ਤੇ ਮੈਂ ਪਰਵਾਨ ਹੋ ਗਿਆ। ਪੋਠੋਹਾਰ ਵਿੱਚ ਬੱਤੀ, ਤੇਤੀ ਚੌਤੀ ਨੂੰ ਬੱਤਰੀ, ਤੇਤਰੀ, ਚੌਤਰੀ ਆਖਦੇ ਸਨ। ਪਿੰਡ ਵਿੱਚੋਂ, ਨਹੀਂ ਨਾਲ ਦੇ ਪਿੰਡ ਵਿੱਚੋਂ, ਪਹਿਲੀ ਜਮਾਤ ਪਾਸ ਕਰਕੇ ਇਨਾਮ ਵਿੱਚ ਜਿਹੜੀ ਦਵਾਤ ਜਿੱਤੀ ਸੀ ਉਹ ਪਿੰਡੀ ਵਿੱਚ ਮਿੱਟੀ ਦੀ ਹੀ ਸਾਬਤ ਹੋਈ। ਇਕ ਇਲਾਕਾ ਪੋਠੋਹਾਰ ਦਾ ਦੂਜਾ ਸ਼ਹਿਰ ਰਾਵਲਪਿੰਡੀ, ਤੀਸਰੇ ਬੰਨੇ ਮੈਂ ਇਕ ਸਿਆਲਕੋਟੀਆ, ਚੌਥਾ ਦੁਰੇਡੇ ਪਿੰਡ ਦਾ। ਰੋਜ਼ ਪੁਰਾਣੀ ਮਿੱਟੀ ਝੜਨ ਲੱਗੀ। ਅਸਲੀ ਵਾਹ ਤਾਂ ਅਗਲੇ ਦਿਨ ਪਿਆ। ਮਾਸਟਰ ਜੀ ਨੇ ਪੁੱਛਿਆ, "ਗੋੜ੍ਹੇ (ਘੋੜੇ) ਕੀ ਕਿਤਨੀ ਟਾਂਗੇਂ ਹੋਤੀ ਹੈਂ ?" ਮੈਂ ਕਿਹਾ ਜੀ 'ਇਕ'। ਗੁਸੈਲ ਮਾਸਟਰ ਜੀ ਸਮੇਤ ਸਾਰਿਆਂ ਦਾ ਹਾਸਾ ਨਿਕਲ ਗਿਆ। ਪੁਰਾਣੇ ਸਮਿਆਂ ਦੇ ਲੋਕ ਜਾਣਦੇ ਹਨ ਕਿ ਮਾਸਟਰਾਂ ਦਾ ਇਹ ਹਾਸਾ ਕਿੰਨਾ ਖ਼ਤਰਨਾਕ ਹੋ ਸਕਦਾ ਸੀ। ਇਹ ਵਿਦਿਆਰਥੀ ਦਾ ਪਿਸ਼ਾਬ ਵੀ ਵਿੱਚੇ ਵਿਚ ਕਢਵਾ ਸਕਦਾ ਸੀ। ਮਾਸਟਰ ਪੁੱਛਿਆ, 'ਤੇਰੀ ਟਾਂਗੇਂ ਕਿਤਨੀ ਹੈਂ ?' ਮੈਂ ਕਿਹਾ "ਕੋਈ ਨਹੀਂ" ਫੇਰ ਹਾਸਾ ਪਿਆ ਤੇ ਮੈਂ ਸਜ਼ਾ ਭੁਗਤਨ ਨੂੰ ਤਿਆਰ ਸਾਂ। ਅਸਲ ਵਿੱਚ ਨਾ ਤਾਂ ਮਾਸਟਰਾਂ ਦਾ ਹਾਸਾ ਚੰਗਾ ਲਗਦਾ ਸੀ ਤੇ ਨਾ ਹੀ ਉਹਨਾਂ ਦਾ ਗੁੱਸਾ। ਮਾਸਟਰ ਤਾਂ ਨਾ ਹੋਣ ਇਹ ਹੀ ਗੱਲ ਚੰਗੀ ਲੱਗਦੀ ਸੀ ਪਰ ਕੀ ਕੀਤਾ ਜਾ ਸਕਦਾ ਸੀ।

ਇਕ ਹੋਰ ਮੁੰਡੇ ਨੂੰ ਇਹ ਹੀ ਸਵਾਲ ਪੁੱਛਿਆ। ਉਹਨੇ ਘੋੜੇ ਦੇ ਚਾਰ ਟਾਂਗੇ ਅਤੇ ਆਪਣੇ ਦੋ ਦੱਸੇ। ਉਹਨੂੰ ਸ਼ਾਬਾਸ਼ ਮਿਲੀ। ਮੈਂ ਇਹ ਤਾਂ ਸਮਝ ਗਿਆ ਕਿ ਇਸ ਮੁੰਡੇ ਦੇ ਘਰ ਦੋ ਟਾਂਗੇ ਹੋਣਗੇ ਪਰ ਘੋੜੇ ਦੇ ਪਿੱਛੇ ਮੈਂ ਕਦੇ ਚਾਰ ਟਾਂਗੇ ਨਹੀਂ ਸਨ ਵੇਖੇ। ਮੈਨੂੰ ਮੇਰੇ ਜੁਆਬ ਦਾ ਕਾਰਨ ਪੁੱਛਿਆ ਗਿਆ। ਮੇਰਾ ਉੱਤਰ ਭਾਵੇਂ ਡਰ ਵਿੱਚ ਜਾਂ ਨਮੋਸ਼ੀ ਵਿੱਚ ਭਿੱਜਿਆ ਹੋਵੇਗਾ। ਹੈ ਇਹ ਹੀ ਸੀ ਕਿ ਘੋੜੇ ਪਿਛੇ ਤਾਂ ਮੈਂ ਇਕ ਹੀ ਟਾਂਗਾ ਸਦਾ ਵੇਖਿਆ ਹੈ ਤੇ ਮੇਰੇ ਕੋਲ ਤਾਂ ਟਾਂਗਾ ਹੈ ਨਹੀਂ–ਸਾਡੇ ਕੋਲ ਤਾਂ ਇਕ 'ਸੈਕਲ' ਹੈਗਾ ਹੈ।

ਸਕੂਲ ਦੀ ਅੱਜ ਦੀ ਦੂਬਦੂ ਵਿੱਚ ਮੇਰੀ ਚਮੜੀ ਤਾਂ ਬਚ ਗਈ ਅਤੇ ਮੌਲਾ ਬਖ਼ਸ਼ ਨਾਲ ਵਾਹ ਪਹਿਲਾ ਦਿਨ ਹੋਣ ਕਰਕੇ ਨਾ ਪਿਆ ਪਰ ਮੇਰੇ ਬੁੱਧੂਪੁਣੇ ਦਾ ਚਰਚਾ ਹੋ ਗਿਆ। ਇਸ ਦੇ ਬਾਵਜੂਦ ਕੁਝ 'ਜਾਤਕ' ਮੇਰੇ ਹਮਦਰਦ ਵੀ ਬਣ ਗਏ। ਅਜ ਮੈਨੂੰ ਸਮਝ ਆਈ ਕਿ ਲੱਤਾਂ ਨੂੰ ਟਾਂਗੇਂ ਵੀ ਕਿਹਾ ਜਾਂਦਾ ਹੈ।

ਮੇਰੇ ਨਵੇਂ ਬਣੇ ਦੋਸਤ ਨੇ ਸਮਝਾਇਆ ਕਿ ਲੱਤ ਨੂੰ ਲੱਤ ਕਹੋ ਤਾਂ ਪੜ੍ਹੇ ਥੋਹੜੇ ਲੱਗਦੇ ਹੋ। ਲੱਤ ਨੂੰ ਟਾਂਗ, ਬਾਂਹ ਨੂੰ ਬਾਜ਼ੂ ਕਹਿਣ ਨਾਲ ਝੱਟ ਪਤਾ ਲੱਗ ਜਾਂਦਾ ਹੈ ਕਿ ਜਾਤਕ ਸਕੂਲ ਦਾ ਪੜ੍ਹਿਆ ਹੋਇਆ ਹੈ। ਉਹਨੇ ਕਿਹਾ ਇਹ ਤਾਂ ਉਰਦੂ ਹੈ। ਅਜੇ ਅਸਾਂ ਪੰਜਵੀਂ ਵਿੱਚ ਜਾ ਕੇ ਅੰਗਰੇਜ਼ੀ ਸਿਖਣੀ ਹੈ। ਜਦੋਂ ਪਤਾ ਲੱਗ ਗਿਆ ਲੱਤ ਨੂੰ ਅੰਗਰੇਜ਼ੀ ਵਿੱਚ ਕੀ ਕਹਿੰਦੇ ਨੇ ਤਾਂ ਅਸੀਂ ਅੰਗਰੇਜ਼ਾਂ ਨਾਲ ਵੀ ਗੱਲਾਂ ਕਰ ਸਕਾਂਗੇ। ਅੰਗਰੇਜ਼ਾਂ ਨਾਲ ਗੱਲਾਂ ਕਰਨ ਵਾਲੇ ਦਾ ਬੜਾ ਰੁਹਬ ਹੁੰਦਾ ਹੈ। ਅੱਜ ਭਾਵੇਂ ਥੋਹੜੀ ਨਮੋਸ਼ੀ ਵੀ ਹੋਈ ਸੀ ਪਰ ਮੇਰੀਆਂ ਅੱਖਾਂ ਭਵਿੱਖ ਦੀਆਂ ਸੰਭਾਵਨਾਵਾਂ ਨਾਲ ਚਮਕ ਪਈਆਂ।

ਸ਼ਹਿਰ ਦੀ ਹਵਾ ਦਾ ਅਸਰ ਹੌਲ਼ੀ ਹੌਲ਼ੀ ਹੋਣ ਲੱਗ ਪਿਆ। ਜਮਾਤ ਦੇ ਇਕ ਗਰੁੱਪ ਵਿੱਚ ਮੇਰੀ ਗ਼ੈਰ ਸਰਕਾਰੀ ਸਰਦਾਰੀ ਵੀ ਕਾਇਮ ਹੋਣ ਲੱਗ ਪਈ। ਕਾਰਨ ਮੇਰੀ ਲਿਆਕਤ ਨਹੀਂ, ਹੁਸ਼ਿਆਰੀ ਸੀ। ਮੇਰਾ ਘਰ ਦਾ ਕੰਮ ਠੀਕ ਤੇ ਮੁਕੰਮਲ ਹੁੰਦਾ। ਜਦੋਂ ਸਵੇਰ ਹੋਣੀ ਤਾਂ ਮੈਨੂੰ ਚੇਤਾ ਆਉਣਾ ਕਿ ਸਕੂਲੋਂ ਘਰ ਵਾਸਤੇ ਮਿਲਿਆ ਕੰਮ ਤਾਂ ਕੀਤਾ ਹੀ ਨਹੀਂ। ਮੇਰੀ ਰੋਣਹਾਕੀ ਦਸ਼ਾ 'ਤੇ ਤਰਸ ਖਾ ਕੇ ਪਿਤਾ ਜੀ ਨੇ ਫੱਟੀ ਪੋਚ ਦੇਣੀ ਤੇ ਮੈਂ ਜਿਵੇਂ ਕਿਵੇਂ ਲਿਖ ਲੈਣਾ, ਪਰ ਹਿਸਾਬ ਦੇ ਸੁਆਲ ਕੌਣ ਕੱਢੇ। ਉਸ ਦਾ ਇਕ ਵਧੀਆ ਹੱਲ ਸੀ। ਮੇਰੇ ਤਾਇਆ ਸ੍ਰ. ਖੜਕ ਸਿੰਘ ਜੀ ਕੇਲਿਆਂ ਵਾਲੀ ਮਸੀਤ ਦੇ ਸਾਹਮਣੇ ਵਾਲੀ ਗਲੀ ਵਿੱਚ ਰਹਿੰਦੇ ਸਨ। ਉਹਨਾਂ ਦਾ ਵੱਡਾ ਸਪੁੱਤਰ ਭਾ ਗੁਰਚਰਨ ਸਿੰਘ ਕਾਲਜ ਵਿੱਚ ਪੜ੍ਹਦਾ ਸੀ। ਟਾਈ ਲਾਉਂਦਾ ਤੇ ਪਤਲੂਨ ਪਾਉਂਦਾ। ਮੈਂ ਜਾ ਕੇ ਉਹਦੇ ਦਵਾਲੇ ਹੋ ਜਾਣਾ। ਕਦੇ ਤਰਲੇ ਪਾ, ਕਦੇ ਘੂਰ, ਕਦੇ ਮੋਢਿਆਂ 'ਤੇ ਚੜ੍ਹ ਤੇ ਕਦੇ ਕਦੇ ਲੱਕ ਦੁਆਲ਼ੇ ਜੱਫਾ ਮਾਰਨਾ। ਭਾ ਨੇ ਨਾਂਹ ਵੀ ਕਰਨੀ, ਡਾਂਟਦੇ ਵੀ ਰਹਿਣਾ, ਹੱਸਦੇ ਵੀ ਜਾਣਾ ਤੇ ਸਵਾਲ ਵੀ ਸਾਰੇ ਕੱਢ ਦੇਣੇ। ਮੈਂ ਕੇਵਲ ਸਲੇਟ 'ਤੇ ਹੀ ਲਿਖਣੇ। ਭਾ ਗੁਰਚਰਨ ਸਿੰਘ ਦੇ ਕੱਢੇ ਸਵਾਲਾਂ ਨੇ ਕਈਆਂ ਦੇ ਬੇੜੇ ਪਾਰ ਕਰ ਦੇਣੇ। ਯਾਰੀਆਂ ਵਿੱਚ ਸਰਦਾਰੀਆਂ ਇਵੇਂ ਹੀ ਮਿਲਦੀਆਂ ਹਨ।

ਸਕੂਲ ਦੀ ਗੱਲ ਤਾਂ ਸਕੂਲੇ ਮੁੱਕ ਜਾਂਦੀ, ਉਂਝ ਰਾਵਲਪਿੰਡੀ ਦੇ ਵਾਤਾਵਰਣ ਨੇ ਹੈਰਾਨ ਵੀ ਕੀਤਾ ਤੇ ਸੁਖ ਵੀ ਦਿੱਤਾ। ਹੈਰਾਨ ਇਸ ਗੱਲ ਤੋਂ ਕਿ ਅਜਿਹੀਆਂ ਚੀਜ਼ਾਂ ਵੇਖੀਆਂ ਜੋ ਵੇਖ ਕੇ ਵੀ ਮੰਨਣ ਵਿੱਚ ਨਹੀਂ ਸੀ ਆ ਰਹੀਆਂ। ਸਾਰੇ ਚਿੱਟੀਆਂ ਹੱਟੀਆਂ ਦੇ ਬਾਜ਼ਾਰ ਵਿੱਚ ਇਕ ਥਾਂ ਸੀ ਜਿੱਥੇ ਭੀੜ ਇਕੱਠੀ ਹੁੰਦੀ ਤੇ ਡੱਬੇ ਵਿੱਚੋਂ ਆਵਾਜ਼ ਆ ਰਹੀ ਹੁੰਦੀ। ਇਹ ਰੇਡੀਓ ਹੀ ਤਾਂ ਸੀ ਜਿਸਦਾ ਪਿੰਡ ਵਿੱਚ ਚਿੱਤ ਚੇਤਾ ਵੀ ਨਹੀਂ ਸੀ। ਇੱਥੇ ਕਦੇ ਖੜ੍ਹੇ ਹੋ ਜਾਣਾ ਤਾਂ ਬਾਕੀ ਕੁਝ ਸਮਝ ਨਾ ਆਉਣੀ, ਪਰ ਕੁਝ ਸ਼ਬਦ ਹਰ ਵਾਰ ਸੁਣਦਾ ਜੋ ਨਵੇਂ ਵੀ ਸਨ। ਇਹ ਸਨ ਜਰਮਨ, ਰੂਸ, ਬ੍ਰਤਾਨੀਆ, ਹਿਟਲਰ, ਗਾਂਧੀ, ਨਹਿਰੂ, ਪਟੇਲ ਤੇ ਜਿਨਾਹ। ਇਹ ਸ਼ਬਦ ਸੁਣ ਕੇ ਮੈਂ ਇਹਨਾਂ ਦੀ ਵਿਆਖਿਆ ਮੰਗਣ ਵਾਸਤੇ ਪਿਤਾ ਜੀ ਦੇ ਕੰਨ ਖਾ ਜਾਣੇ। ਪਿਤਾ ਜੀ ਨੇ ਮੇਰੀ ਕੁਝ ਤਸੱਲੀ ਤਾਂ ਕੁਝ ਦੱਸ ਕੇ ਕਰਾਉਣੀ ਤੇ ਬਾਕੀ ਉਹਨਾਂ ਮੈਨੂੰ ਸੁਆਦੀ ਬਰਫ਼ੀ ਲੈ ਦੇਣੀ ਤੇ ਕਹਿਣਾ ਤੂੰ ਕੀ ਲੈਣੈ ਇਹਨਾਂ ਗੱਲਾਂ 'ਚੋਂ ਤੂੰ ਬਰਫ਼ੀ ਖਾਹ। ਗਰਾਮੋਫੋਨ, ਤਵਿਆਂ ਵਾਲੇ ਵਾਜਿਆਂ ਤੇ ਲਾਊਡ-ਸਪੀਕਰ ਨੇ ਹੈਰਾਨ ਕਰ ਦਿੱਤਾ। ਔਰਤਾਂ ਨੇ ਗੱਲਾਂ ਕਰਨੀਆਂ ਕਿ ਬੋਲਣ ਤੇ ਨੱਚਣ ਵਾਲੀਆਂ ਤਸਵੀਰਾਂ ਵੀ ਇੱਥੇ ਹੈਨ, ਪਰ ਸਿਨਮਾ ਤਾਂ ਕਈ ਸਾਲ ਬਾਅਦ ਕਿਤੇ ਵੇਖਣ ਨੂੰ ਮਿਲਿਆ।

ਮੇਰੇ ਬਚਪਨ ਦੀ ਚੇਤੇ ਦੀ ਖ਼ੁਸ਼ਬੋਦਾਰ ਚੰਗੇਰ ਵਿੱਚ ਤੱਥ ਤਾਂ ਨਹੀਂ, ਪਰ ਕੁਝ ਅਨੁਭਵ ਜ਼ਰੂਰ ਹਨ ਤੇ ਕੁਝ ਦ੍ਰਿਸ਼। ਇਕ ਤਾਂ ਉੱਥੋਂ ਦਾ ਕੰਪਨੀ ਬਾਗ ਬਹੁਤ ਚੰਗਾ ਲੱਗਦਾ। ਬਹੁਤ ਵਿਸ਼ਾਲ, ਸਾਫ਼-ਸੁਥਰਾ ਤੇ ਧੋਤੀਆਂ ਚੌੜੀਆਂ ਪੱਕੀਆਂ ਸੜਕਾਂ ਵਾਲਾ। ਰਾਵਲਪਿੰਡੀ ਦੇ ਕੋਲ ਇਕ ਪਹਾੜੀ ਥਾਂ ਸੀ ਜਿਸਦਾ ਨਾਂਅ ਸੀ ਮਰੀ। ਪਹਾੜ ਨੂੰ ਉਰਦੂ ਵਾਲੇ ਕੋਹ ਕਹਿੰਦੇ ਨੇ ਇਸ ਵਾਸਤੇ ਇਸ ਦਾ ਨਾਮ 'ਕੋਹਮਰੀ' ਪ੍ਰਸਿੱਧ ਸੀ। ਕੋਹਮਰੀ ਨੂੰ ਜਾਣ ਵਾਲੀ ਸੜਕ ਦੀ ਆਪਣੀ ਸੁੰਦਰਤਾ ਸੀ। ਇਕ ਠੰਡੀ ਸੜਕ ਸੀ, ਇਹਨਾਂ ਸੜਕਾਂ 'ਤੇ ਤੁਰਨਾ ਬਹੁਤ ਚੰਗਾ ਲੱਗਦਾ। ਕਈ ਵਾਰ ਅੰਗਰੇਜ਼ ਅਫ਼ਸਰ ਵੀ ਅਸਾਂ ਵੇਖਣੇ, ਪਰ ਬਹੁਤ ਘੱਟ। ਉਹ ਘੋੜਿਆਂ ਵਾਲੀ ਬੱਘੀ ਵਿੱਚ ਬੈਠ ਕੇ ਨਿਕਲਦੇ। ਨਾਲ ਗੋਰੀਆਂ ਚਿੱਟੀਆਂ ਮੇਮਾਂ ਵੀ ਹੋਣੀਆਂ। ਇਕ ਗੱਲ ਜੋ ਬਹੁਤ ਹੀ ਚੰਗੀ ਲੱਗਦੀ ਸੀ ਉਹ ਸੀ ਇੱਥੋਂ ਦੇ ਚਸ਼ਮੇ ਤੇ ਵਗਦੇ ਪਾਣੀ। ਇਕ ਥਾਂ ਸੀ ਜਿੱਥੋਂ ਥੱਲਿਓਂ ਪਾਣੀ ਨਿਕਲਦਾ ਸੀ ਅਤੇ ਅੱਗੇ ਚੁਬੱਚੇ ਭਰੇ ਹੁੰਦੇ, ਇਹਨਾਂ ਨੂੰ 'ਚੋਏ' ਆਖਦੇ ਸਨ। ਇਹ ਪਾਣੀ ਵਗਦਾ ਸੀ – ਸਾਫ਼ ਤੇ ਸੁਥਰਾ ਪਾਣੀ। ਸ਼ਹਿਰ ਵਿੱਚ ਇਕ ਨਦੀ ਵਗਦੀ ਸੀ ਉਸਦਾ ਨਾਮ ਸੀ 'ਲਈ'। ਇਹ ਸਾਫ਼ ਸ਼ਫ਼ਾਫ਼ ਪਾਣੀ ਸਨ, ਪਰ ਘੱਟ ਡੂੰਘੇ। ਵਿੱਚੋਂ ਤੁਰ ਕੇ ਲੰਘਿਆ ਜਾ ਸਕਦਾ ਸੀ। ਇਸ ਪਾਣੀ ਵਿੱਚ ਖੇਡਣ ਨੂੰ ਹਮੇਸ਼ਾ ਜੀ ਕਰਦਾ। ਇਹ ਓਹੀ 'ਲਈ' ਹੈ ਜਿਸ ਬਾਰੇ 'ਮੁਸਾਫ਼ਰ' ਨੇ ਲਿਖਿਆ ਸੀ, "ਤੈਂਢੀ 'ਲਈ' ਜਾਪਦਾ ਮੈਨੂੰ ਹੁਣ ਵੀ ਪਈ ਬੁਲਾਂਦੀ।" ਪਾਣੀਆਂ ਦੀ ਗੱਲ ਛਿੜੀ ਹੈ ਤਾਂ ਸਭ ਤੋਂ ਵਧੀਆ ਥਾਂ ਤਾਂ ਪੰਜਾ ਸਾਹਿਬ ਲੱਗਦਾ ਸੀ, ਜਿੱਥੇ ਜਾਣ ਵਾਸਤੇ ਸਾਡਾ ਹਮੇਸ਼ਾ ਹੀ ਆਗ੍ਰਹਿ ਹੁੰਦਾ। ਪੰਜਾ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦੀ ਆਪਣੀ ਮਹਾਨਤਾ ਸੀ, ਪਰ ਸਾਨੂੰ ਜਿਹੜੀ ਗੱਲ ਭਾਉਂਦੀ ਸੀ ਉਹ ਸੀ ਸਾਫ਼ ਪਾਣੀ ਤੇ ਘੱਟ ਡੂੰਘਾ ਪਾਣੀ

ਸਰੋਵਰ ਦਾ ਅਤੇ ਕਈ ਹੋਰ ਵਗਦੀਆਂ ਨਹਿਰਾਂ ਵਰਗੇ ਨਾਲ਼ਿਆਂ ਦਾ। ਇਹ ਪਾਣੀ ਐਨ ਉਸ ਥਾਂ 'ਚੋਂ ਨਿਕਲਦਾ ਜਿੱਥੇ ਪੱਥਰ ਵਿੱਚ ਗੁਰੂ ਨਾਨਕ ਦੇਵ ਜੀ ਦਾ ਪੰਜਾ ਖੁੱਭਿਆ ਹੋਇਆ ਲੱਗਦਾ ਸੀ। ਇੱਥੇ ਨਹਾਉਣ ਤੋਂ ਜੀਅ ਨਹੀਂ ਸੀ ਹਟਦਾ।

ਪੰਜਾ ਸਾਹਿਬ ਗੁਰਦੁਆਰੇ ਦੇ ਕਈ ਆਕਰਸ਼ਨ ਸਨ। ਨਹਾਉਣ, ਪੀਣ ਅਤੇ ਕੱਪੜੇ ਧੋਣ ਵਾਸਤੇ ਸਾਫ਼ ਪਾਣੀਆਂ ਦੀਆਂ ਕਈ ਛੋਟੀਆਂ-ਛੋਟੀਆਂ ਨਹਿਰਾਂ, ਸਰੋਵਰ ਦਾ ਇਕ ਪਾਸਿਓਂ ਘੱਟ ਡੂੰਘੇ ਹੋਣਾ ਅਤੇ 'ਪੰਜੇ' ਹੇਠੋਂ ਨਿੱਤ ਵਗਦੇ ਚਸ਼ਮੇ ਦਾ ਪਾਣੀ। ਸੰਗਤਾਂ ਇਸ਼ਨਾਨ ਵੇਲ਼ੇ ਗਾਉਂਦੀਆਂ 'ਜੀ ਗੁਰੂ ਨਾਨਕ ਪੰਜਾ ਲਾਇਆ ਵਿਚ ਪਹਾੜੀ ਦੇ।' ਗੁਰਦੁਆਰੇ ਦੀ ਇਮਾਰਤ ਸੁੰਦਰ, ਮਰਮਰੀ ਪੱਥਰ ਦੀ ਬਣੀ ਹੋਈ। ਬਹੁਤ ਸੁਆਦਲਾ ਲੰਗਰ, ਜੋ ਮਾੜੀ ਮਾੜੀ ਠੰਡ ਅਤੇ ਇਸ਼ਨਾਨ ਬਾਅਦ ਚਮਕੀ ਭੁੱਖ ਨਾਲ ਹੋਰ ਵੀ ਸੁਆਦਲਾ ਲੱਗਦਾ। ਕਸਬੇ ਦਾ ਨਾਂਅ ਸੀ ਹਸਨ ਅਬਦਾਲ। ਸਟੇਸ਼ਨ ਤੋਂ ਗੁਰਦੁਆਰੇ ਦੇ ਰਾਹ ਵਿੱਚ ਇਕ ਪਹਾੜੀ ਆਉਂਦੀ ਸੀ ਜਿਸਨੂੰ ਵਲੀ ਕੰਧਾਰੀ ਦੀ ਪਹਾੜੀ ਆਖਦੇ ਸਨ। ਕਈ ਲੋਕ ਇਸ ਪਹਾੜੀ 'ਤੇ ਜ਼ਰੂਰ ਚੜ੍ਹ ਕੇ ਜਾਂਦੇ ਸਨ ਪਰ ਮੈਂ ਨਹੀਂ ਗਿਆ। ਮੇਰੇ ਪਿਤਾ ਜੀ ਦੱਸਿਆ ਕਰਦੇ ਸਨ ਕਿ ਇਸੇ ਪਹਾੜੀ 'ਤੇ ਭਾਈ ਮਰਦਾਨਾ ਤਿੰਨ ਵਾਰ ਗੁਰੂ ਨਾਨਕ ਦਾ ਭੇਜਿਆ ਗਿਆ ਪਰ ਵਲੀ ਨੇ ਪਾਣੀ ਨਹੀਂ ਪਿਲਾਇਆ। ਜਦੋਂ ਗੁਰੂ ਨਾਨਕ ਨੇ ਪਾਣੀ ਖਿੱਚ ਲਿਆ ਤਾਂ ਵਲੀ ਕੰਧਾਰੀ ਨੇ ਪਹਾੜ ਜਿਡਾ ਪੱਥਰ ਗੁਰੂ ਜੀ 'ਤੇ ਸੁੱਟਿਆ ਜੋ ਗੁਰੂ ਜੀ ਨੇ ਹੱਥ ਦੇ ਕੇ ਰੋਕਿਆ। ਜੋ ਅੱਜ ਪੱਥਰ ਵਿੱਚ ਪੰਜੇ ਦਾ ਨਿਸ਼ਾਨ ਹੈ ਇਹ ਗੁਰੂ ਨਾਨਕ ਦੇਵ ਜੀ ਦਾ ਹੈ।

ਇਕ ਬੰਦਾ ਸੀ ਜੋ ਇਹ ਵੀ ਤਰਕ ਦਿੰਦਾ ਹੁੰਦਾ ਸੀ ਕਿ ਇਹ ਪਹਾੜ ਕੋਈ ਖਮੀਰੇ ਆਟੇ ਦਾ ਥੋਹੜਾ ਸੀ ਜਿਸ ਵਿੱਚ ਪੰਜਾ ਖੁਭ ਜਾਂਦਾ ਹੈ ਪਰ ਉਸ ਦੀ ਗੱਲ 'ਤੇ ਸਾਰੇ ਹੱਸਦੇ ਸਨ ਕਿ ਕਿੱਡੀ ਮੂਰਖਾਂ ਵਾਲੀ ਗੱਲ ਕਰਦਾ ਹੈ। ਮੈਂ ਵੀ ਉਸਦੀ ਮੂਰਖਤਾ 'ਤੇ ਹੈਰਾਨ ਹੁੰਦਾ ਤੇ ਆਪਣੇ ਦੋਸਤਾਂ ਨੂੰ ਵੀ ਦੱਸਦਾ ਕਿ ਇਹੋ ਜਿਹੇ ਬੰਦੇ ਵੀ ਇੱਥੇ ਹੈਣ ਤੇ ਤ੍ਰਾਸਤੀ ਦੀ ਗੱਲ ਇਹ ਕਿ ਸਿੱਖਾਂ ਵਿੱਚੋਂ ਹਨ।

ਪਰ ਪੰਜਾ ਸਾਹਿਬ ਰੇਲ 'ਤੇ ਜਾਣਾ ਅਤੇ ਵਾਪਸ ਆਉਣਾ ਸਦਾ ਹੀ ਸੁਹਾਵਣਾ ਲੱਗਦਾ। ਰਾਹ ਵਿੱਚ ਟੈਕਸਲਾ ਦਾ ਵੀ ਸਟੇਸ਼ਨ ਆਉਂਦਾ ਪਰ ਟੈਕਸਲਾ ਦੀ ਮਹਾਨਤਾ ਤਾਂ ਬਹੁਤ ਦੇਰ ਬਾਅਦ ਜਲੰਧਰ ਵਿੱਚ ਆ ਕੇ ਹੀ ਪਤਾ ਲੱਗੀ। ਉਂਞ ਤਾਂ ਚੱਕ ਲਾਲਾ ਅਤੇ ਲਾਲਾ ਮੂਸਾ ਵਰਗੇ ਸਟੇਸ਼ਨਾਂ ਦੇ ਨਾਂਅ ਵੀ ਕੰਨੀਂ ਪੈਂਦੇ ਜੋ ਰਾਵਲਪਿੰਡੀ ਦੇ ਲਾਗੇ ਚਾਗੇ ਹੀ ਸਨ ਸ਼ਾਇਦ ਪਿੰਡੀ-ਲਾਹੌਰ ਲਾਈਨ 'ਤੇ ਪਰ ਏਨੀ ਭੂਗੋਲਕ ਵਾਕਫ਼ੀ ਨਹੀਂ ਸੀ।


## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸੰਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਰਜਿੰਦਰ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਰਜਵੰਤ ਕੌਰ |

ਮੈਂ ਰਜਵੰਤ ਕੌਰ ਐਲਾਨ ਕਰਦੀ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*ਸਹੀ*

*ਮਿਤੀ ੨੮-੨-੨੦੨੧ ਰਜਵੰਤ ਕੌਰ*

*(ਪ੍ਰਕਾਸ਼ਕ ਦੇ ਦਸਤਖ਼ਤ)*


## ਬੇਨਤੀ

ਵਰਿਆਮ ਦੇ ਸੁਹਿਰਦ ਪਾਠਕਾਂ ਪ੍ਰਤੀ ਬੇਨਤੀ ਹੈ ਕਿ ਉਹ ਆਪਣੇ-ਆਪਣੇ ਵਰਿਆਮ ਦੇ ਬਕਾਇਆ ਚੰਦੇ ਮੇਲਾ ਹੌਲਾ ਮੁਹੱਲਾ (28 ਮਾਰਚ ਤੋਂ 1 ਅਪ੍ਰੈਲ 2021) ਸ੍ਰੀ ਭੈਣੀ ਸਾਹਿਬ ਵਿਖੇ ਵਰਿਆਮ ਦੇ ਸਟਾਲ ਤੇ ਜਮ੍ਹਾ ਕਰਵਾਉਣ ਦੀ ਕ੍ਰਿਪਾ ਕਰਨ ਤਾਂ ਕਿ ਵਰਿਆਮ ਉਨ੍ਹਾਂ ਨੂੰ ਨਿਰੰਤਰ ਜਾਰੀ ਰੱਖਿਆ ਜਾ ਸਕੇ। ਪਾਠਕ ਆਪਣੇ ਚੰਦੇ ਵਰਿਆਮ ਦੇ ਹੇਠ ਲਿਖੇ ਖਾਤੇ 'ਚ ਵੀ ਜਮ੍ਹਾ ਕਰਵਾ ਸਕਦੇ ਹਨ।

**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City

# ਜਗਦੀਸ਼ ਸਿੰਘ ਤੋਂ ਜਗਦੀਸ਼ ਸਿੰਘ 'ਵਰਿਆਮ'

**-ਰਜਵੰਤ ਕੌਰ**

ਮੈਨੂੰ ਮਾਣ ਹੈ ਕਿ ਮੈਂ ਸ੍ਰ. ਜਗਦੀਸ਼ ਸਿੰਘ ਵਰਿਆਮ ਦੀ ਧੀ ਹਾਂ, ਉਨ੍ਹਾਂ ਦੀਆਂ ਤਿੰਨ ਧੀਆਂ ਵਿੱਚੋਂ ਸਭ ਤੋਂ ਛੋਟੀ ਧੀ, ਜਿਸ ਦੇ ਜਨਮ 'ਤੇ ਸਾਰੇ ਘਰ ਵਿੱਚ ਸੋਗ ਛਾ ਗਿਆ ਸੀ ਪਰ ਮੇਰੇ ਪਿਤਾ ਸ੍ਰ. ਜਗਦੀਸ਼ ਸਿੰਘ ਵਰਿਆਮ ਨੇ ਮੈਨੂੰ ਘੁੱਟ ਕੇ ਆਪਣੇ ਗਲ ਲਾਇਆ ਅਤੇ ਰੱਬ ਦਾ ਜੀਅ ਜਾਣ ਕੇ ਮੈਨੂੰ ਸਵੀਕਾਰ ਕੀਤਾ ਸੀ।



*ਵਰਿਆਮ ਜੀ ਆਪਣੀ ਜੀਵਨ ਸਾਥਨ ਸ੍ਰੀਮਤੀ ਬਖਸ਼ੀਸ਼ ਕੌਰ ਨਾਲ*

ਸ਼ਾਇਦ ਇਸੇ ਕਰਕੇ ਮੇਰੇ ਦਾਦਾ ਜੀ, ਜੱਥੇਦਾਰ ਨੱਥਾ ਸਿੰਘ ਜੀ ਨੇ ਆਪਣੇ ਇਸ ਹੋਣਹਾਰ ਪੁੱਤਰ ਦਾ ਨਾਂ ਵੀ ਰੱਬ ਵਰਗਾ– 'ਜਗਦੀਸ਼ ਸਿੰਘ' ਰੱਖਿਆ ਸੀ। ਉਨ੍ਹਾਂ ਦੀ ਰੀਝ ਸੀ ਕਿ ਉਨ੍ਹਾਂ ਦਾ ਪੁੱਤਰ ਪੜ੍ਹ ਲਿਖ ਕੇ ਸਟੇਜ 'ਤੇ ਚੜ੍ਹ ਕੇ ਬੋਲੇ। ਇਸੇ ਕਰਕੇ ਉਨ੍ਹਾਂ ਨੇ ਆਪਣੇ ਪੁੱਤਰ ਨੂੰ ਤਰਖਾਣਾ ਕੰਮ ਵਿੱਚ ਨਾ ਪਾ ਕੇ ਪੜ੍ਹਾਇਆ ਲਿਖਾਇਆ ਅਤੇ ਉਸ ਅੰਦਰ ਉੱਤਮ ਗੁਣਾਂ ਦਾ ਸੰਚਾਰ ਕੀਤਾ। ਮੇਰੇ ਪਿਤਾ ਸ੍ਰ. ਜਗਦੀਸ਼ ਸਿੰਘ ਨੇ ਵੀ ਆਪਣੇ ਪਿਤਾ ਜੀ ਦੀ ਰੀਝ ਨੂੰ ਬਹੁਤ ਰੀਝ ਨਾਲ ਪੂਰਾ ਕੀਤਾ। ਚਾਹੇ ਉਹ ਧਾਰਮਿਕ ਸਟੇਜ ਹੋਵੇ, ਸਾਹਿਤਕ, ਸਮਾਜਕ ਜਾਂ ਸੰਗੀਤ ਸੰਬੰਧੀ ਸਟੇਜ ਹੋਵੇ, ਉਹ ਜਿੱਥੇ ਵੀ ਬੋਲੇ, ਉਨ੍ਹਾਂ ਦੀ ਮਿੱਠੀ ਬੋਲ-ਬਾਣੀ ਨੇ ਸਦਾ ਹੀ ਸਰੋਤਿਆਂ ਦਾ ਮਨ ਮੋਹਿਆ ਅਤੇ ਉਹ ਸਹਿਜੇ ਹੀ ਹਜ਼ਾਰਾਂ ਲੋਕਾਂ ਦੇ ਮਨਾਂ ਵਿੱਚ ਆਪਣਾ ਘਰ ਬਣਾਉਂਦੇ ਗਏ।

ਸੰਨ 1947 ਵਿੱਚ ਦੇਸ਼ ਵੰਡ ਤੋਂ ਬਾਅਦ ਉਹ ਆਪਣੇ ਪਰਵਾਰ ਨਾਲ ਪਿੰਡ 'ਢੇ' (ਜ਼ਿਲ੍ਹਾ ਸਿਆਲਕੋਟ, ਪਾਕਿਸਤਾਨ) ਤੋਂ ਜਲੰਧਰ ਆ ਗਏ। ਇੱਥੇ ਹੀ ਪੜ੍ਹਾਈ ਲਿਖਾਈ, ਨੌਕਰੀ ਅਤੇ ਫੇਰ ਵਿਆਹ ਹੋ ਗਿਆ। ਇੱਥੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਰਖੂ ਅੱਖ ਨੇ ਇਨ੍ਹਾਂ ਨੂੰ ਚੁਣਿਆ, ਭੈਣੀ ਸਾਹਿਬ ਬੁਲਾਇਆ ਅਤੇ ਤਰਾਸ਼ ਕੇ ਹੀਰਾ ਬਣਾ ਦਿੱਤਾ। ਇਨ੍ਹਾਂ ਨੇ ਵੀ ਊਰਜਾ ਸ੍ਰੋਤ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਰਹਿ ਕੇ ਵਾਰਸ਼ਿਕ ਵਿਦਿਅਕ ਸੰਮੇਲਨਾਂ ਵਿੱਚ ਬਹੁਤ ਹੀ ਤਨਦੇਹੀ ਨਾਲ ਹਿੱਸਾ ਲਿਆ ਅਤੇ ਨਾਮਧਾਰੀ ਵਿਸ਼ਵ ਵਿਦਿਅਕ ਜੱਥੇ ਦੇ ਪ੍ਰਧਾਨ ਵਜੋਂ ਵੀ ਸੇਵਾ ਕਾਰਜ ਕੀਤਾ।

ਜਲੰਧਰ ਵਿੱਚ ਇਹ ਸਾਹਿਤਕ ਸਮਾਗਮਾਂ ਵਿੱਚ ਹਿੱਸਾ ਲੈਂਦੇ ਰਹੇ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਜਲੰਧਰ ਦੇ ਸਰਗਰਮ ਕਾਰਜਕਰਤਾ ਵਜੋਂ ਵੀ ਸੇਵਾ ਕਰਦੇ ਰਹੇ। ਸਾਹਿਤਕ ਸਮਾਗਮਾਂ ਵਿੱਚ ਵਿਚਰਦਿਆਂ ਇਹ ਖ਼ਿਆਲ ਘਰ ਕਰਦਾ ਗਿਆ ਕਿ ਉਹ ਵੀ ਇਕ ਪਰਚਾ ਕੱਢਣ, ਜਿਸਦਾ ਮਕਸਦ ਨਾਮਧਾਰੀ ਇਤਿਹਾਸ, ਵਿਸ਼ੇਸ਼ ਕਰਕੇ ਆਜ਼ਾਦੀ ਸੰਗਰਾਮ ਵਿੱਚ ਨਾਮਧਾਰੀਆਂ ਦੇ ਯੋਗਦਾਨ ਨੂੰ ਉਜਾਗਰ ਕੀਤਾ ਜਾਵੇ। ਇਸ ਦੇ ਨਾਲ ਹੀ ਆਪਣੇ ਦੇਸ਼ ਦੇ ਇਤਿਹਾਸ, ਧਰਮ, ਗਿਆਨ, ਵਿਗਿਆਨ ਅਤੇ ਸਭਿਆਚਾਰ ਨੂੰ ਦਰਸਾਉਂਦਾ ਹੋਇਆ ਵਧੀਆ ਤੇ ਨਰੋਆ ਸਾਹਿਤ ਪਾਠਕਾਂ ਨੂੰ ਪੇਸ਼ ਕੀਤਾ ਜਾਵੇ। ਇਸੇ ਉਦੇਸ਼ ਦੀ ਪੂਰਤੀ ਲਈ ਆਪਣੇ ਇਸ਼ਟਦੇਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਨਵੰਬਰ 1975 ਵਿੱਚ 'ਵਰਿਆਮ' ਦਾ ਜਨਮ ਹੋਇਆ ਜਿਸਦਾ ਨਾਮਕਰਣ ਮਲੇਰਕੋਟਲੇ ਦੇ ਸ਼ਹੀਦਾਂ ਵਿੱਚੋਂ ਇਕ ਸੂਰਬੀਰ ਵਰਿਆਮ ਸਿੰਘ ਦੇ ਨਾਂ 'ਤੇ ਕੀਤਾ ਗਿਆ। ਕੱਦ ਛੋਟਾ ਹੋਣ ਕਰਕੇ ਉਹ ਆਪਣੇ ਪੈਰਾਂ ਹੇਠ ਢੀਮਾਂ ਰੱਖ ਕੇ ਤੋਪ ਦੇ ਬਰਾਬਰ ਦਾ ਹੋ ਗਿਆ ਸੀ ਪਰ ਆਪਣੇ ਦੇਸ਼ ਕੌਮ ਤੋਂ ਜਾਨ ਵਾਰਨ ਤੋਂ ਨਹੀਂ ਹਟਿਆ ਸੀ। ਇਸੇ ਤਰ੍ਹਾਂ ਵਰਿਆਮ ਪਰਚਾ ਵੀ ਅਨੇਕਾਂ ਔਕੜਾਂ ਆਉਣ ਦੇ ਬਾਵਜੂਦ ਵੀ ਕਦੀ ਆਪਣੇ ਲਕਸ਼ ਤੋਂ ਨਹੀਂ ਹਟਿਆ ਅਤੇ ਆਪਣੇ ਉਦੇਸ਼ ਦੀ ਪੂਰਤੀ ਵਾਸਤੇ ਸਦਾ ਹੀ ਮੈਦਾਨ ਵਿੱਚ ਡਟਿਆ ਰਿਹਾ।

ਇੱਥੋਂ ਹੀ ਸ਼ੁਰੂ ਹੋਇਆ ਸਿਲਸਿਲਾ ਮਾਸਿਕ ਵਰਿਆਮ ਦਾ, ਜੋ ਕਿ ਲਗਾਤਾਰ ਹਰ ਮਹੀਨੇ ਹਰ ਸਾਲ ਆਪਣਾ ਸਫ਼ਰ ਤੈਅ

ਕਰਦਾ ਹੋਇਆ ਬੁਲੰਦੀਆਂ ਨੂੰ ਛੂੰਹਦਾ ਗਿਆ। ਇਹ ਸਭ ਭਾ ਜੀ (ਅਸੀਂ ਆਪਣੇ ਪਿਤਾ ਨੂੰ ਭਾ ਜੀ ਹੀ ਕਹਿੰਦੇ ਸਾਂ) ਦੀ ਮਿਹਨਤ, ਸਿਦਕ ਅਤੇ ਸਿਰੜ ਦਾ ਹੀ ਨਤੀਜਾ ਸੀ। ਵਰਿਆਮ ਨੂੰ ਜਾਰੀ ਰੱਖਣ ਦੀ ਲਗਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸ਼ਰਧਾ ਅਤੇ ਪ੍ਰੀਤ ਹੀ ਵਰਿਆਮ ਨੂੰ ਆਪਣੀ ਮੰਜ਼ਲ ਤਕ ਜਾਣ ਲਈ ਪ੍ਰੇਰਦੀ ਰਹੀ। ਸਤਿਗੁਰੂ ਜੀ ਨੇ ਵੀ ਆਪਣੇ ਸੇਵਕ ਨੂੰ ਉਂਗਲੀ ਫੜ ਕੇ ਤੋਰੀ ਰੱਖਿਆ ਅਤੇ ਕਦੇ ਵੀ ਡੋਲਣ ਨਹੀਂ ਦਿੱਤਾ। ਕਈ ਔਕੜਾਂ ਆਉਣ ਦੇ ਬਾਵਜੂਦ ਵੀ ਵਰਿਆਮ ਜਿਵੇਂ ਕਿਵੇਂ ਹਰ ਮਹੀਨੇ ਦੀ ਪਹਿਲੀ ਦੂਜੀ ਤਰੀਕ ਨੂੰ ਪਾਠਕਾਂ ਦੇ ਬੂਹੇ 'ਤੇ ਦਸਤਕ ਦੇ ਦੇਂਦਾ ਸੀ। ਇਹੀ ਭਾ ਜੀ ਦੀ ਪ੍ਰਾਪਤੀ ਸੀ ਅਤੇ ਇਹੀ ਸੰਤੁਸ਼ਟੀ ਸੀ। ਆਰਥਿਕ ਤੰਗੀਆਂ ਹੋਣ ਦੇ ਬਾਵਜੂਦ ਵੀ ਉਹ ਬਹੁਤ ਧਨਵਾਨ ਸਨ ਕਿਉਂਕਿ ਉਨ੍ਹਾਂ ਕੋਲ ਸੰਤੋਖ ਦਾ ਬਹੁਤ ਵੱਡਾ ਧਨ ਸੀ। ਉਹ ਹਮੇਸ਼ਾ ਸਤਿਗੁਰੂ ਜੀ ਦੀ ਰਜ਼ਾ ਵਿੱਚ ਰਹਿ ਕੇ ਸਬਰ ਸੰਤੋਖ ਧਨ ਨਾਲ ਆਪਣੇ ਆਪ ਨੂੰ ਰੱਜਿਆ ਪੁੱਜਿਆ ਮਹਿਸੂਸ ਕਰਦੇ ਸਨ।



*ਵਰਿਆਮ ਜੀ ਆਪਣੀ ਸੁਪੱਤਰੀ ਰਜਵੰਤ ਨਾਲ— ਵਰਿਆਮ ਦੇ ਸਟਾਲ ਤੇ*

ਜਦੋਂ ਵਰਿਆਮ ਦੀ ਸਥਾਪਨਾ ਹੋਈ, ਮੈਂ ਉਦੋਂ ਬਹੁਤ ਹੀ ਛੋਟੀ ਸਾਂ। ਜਿਉਂ ਜਿਉਂ ਮੈਂ ਵੱਡੀ ਹੁੰਦੀ ਗਈ ਤਾਂ ਮੈਂ ਵੇਖਿਆ ਕਿ ਸਾਡੇ ਘਰ ਸਾਹਿਤਕਾਰਾਂ ਅਤੇ ਸੰਗੀਤਕਾਰਾਂ ਦਾ ਆਉਣਾ-ਜਾਣਾ ਆਮ ਹੀ ਰਹਿੰਦਾ ਸੀ। ਮੈਂ ਉਨ੍ਹਾਂ ਨੂੰ ਭਾ ਜੀ ਦੇ ਦੋਸਤ ਹੀ ਸਮਝਦੀ ਸੀ। ਇਨ੍ਹਾਂ ਦੋਸਤਾਂ ਵਿੱਚ ਲੇਖਕ ਕਵੀ ਵੀ ਸ਼ਾਮਲ ਸਨ, ਨਾਮਧਾਰੀ ਪੰਥ ਦੇ ਪ੍ਰਸਿੱਧ ਜੱਥੇਦਾਰ, ਸੰਤ, ਵਿਦਵਾਨ ਵੀ ਸ਼ਾਮਲ ਸਨ ਅਤੇ ਸੰਗੀਤਕਾਰ ਤੇ ਸੰਗੀਤ ਪ੍ਰੇਮੀ ਵੀ ਸ਼ਾਮਲ ਸਨ। ਇਹ ਸਾਰੇ ਦੋਸਤ ਉਨ੍ਹਾਂ ਦੀ ਉਮਰ ਦੇ ਅਤੇ ਉਨ੍ਹਾਂ ਤੋਂ ਵੱਡੇ ਛੋਟੇ ਵੀ ਹੁੰਦੇ ਸਨ। ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾ ਸਕਦੇ ਹਾਂ ਕਿ ਸ. ਗੁਰਬਖਸ਼ ਸਿੰਘ ਬੰਨੋਆਣਾ (ਜਿਨ੍ਹਾਂ ਨੂੰ ਮੈਂ ਹਮੇਸ਼ਾ ਚਿੱਟੀ ਦਾੜ੍ਹੀ ਵਿੱਚ ਦੀ ਦੇਖਿਆ), ਸਤਨਾਮ ਮਾਣਕ ਅਤੇ ਡਾ. ਲਖਵਿੰਦਰ ਜੌਹਲ ਆਦਿ ਸਾਹਿਤਕਾਰ ਵੀ ਅਕਸਰ ਭਾ ਜੀ ਨੂੰ ਮਿਲਣ ਅਤੇ ਵਿਚਾਰ ਵਟਾਂਦਰਾ ਕਰਨ ਘਰ ਅਤੇ ਦਫ਼ਤਰ ਆਉਂਦੇ ਰਹਿੰਦੇ। ਸ੍ਰ. ਪ੍ਰੀਤਮ ਸਿੰਘ ਕਵੀ ਜੀ ਸਾਡੇ ਘਰ ਕਈ ਦਿਨ ਆ ਕੇ ਠਹਿਰਦੇ ਅਤੇ ਦੋਵੇਂ ਦੋਸਤ ਚਲੰਤ ਮਾਮਲਿਆਂ 'ਤੇ ਵਿਚਾਰ ਵਟਾਂਦਰਾ ਕਰਦੇ ਰਹਿੰਦੇ।

ਕੇਂਦਰੀ ਪੰਜਾਬੀ ਲੇਖਕ ਸਭਾ, ਜਲੰਧਰ ਦੇ ਪ੍ਰਧਾਨ ਹੋਣ ਦੇ ਨਾਤੇ ਭਾ ਜੀ ਨੇ ਬੜੇ ਵੱਡੇ-ਵੱਡੇ ਸਮਾਗਮ ਕਰਵਾਏ ਜੋ ਕਿ ਬਹੁਤ ਹੀ ਸਫ਼ਲ ਅਤੇ ਯਾਦਗਾਰ ਸਾਬਤ ਹੋਏ। ਜਲੰਧਰ ਦਾ ਦੇਸ਼ ਭਗਤ ਯਾਦਗਾਰ ਹਾਲ ਤਾਂ ਜਿਵੇਂ ਉਨ੍ਹਾਂ ਦਾ ਆਪਣਾ ਘਰ ਹੀ ਸੀ। ਅਕਸਰ ਸਾਹਿਤਕ ਸਮਾਗਮਾਂ ਵਿੱਚ ਉੱਘੇ ਅਤੇ ਪੁੰਗਰ ਰਹੇ ਲੇਖਕਾਂ ਸਾਹਿਤਕਾਰਾਂ ਦੀ ਸੰਗਤ ਕਰਨੀ ਉਨ੍ਹਾਂ ਨੂੰ ਚੰਗੀ ਲੱਗਦੀ ਸੀ। ਉਹ ਸਾਰਿਆਂ ਨਾਲ ਪਿਆਰ ਵੀ ਕਰਦੇ ਸਨ ਅਤੇ ਸਭ ਨੂੰ ਸਨਮਾਨ ਵੀ ਦਿੰਦੇ ਸਨ। ਭਾ ਜੀ ਦੇ ਇਸੇ ਗੁਣ ਕਾਰਨ ਹੀ ਸਾਰੇ ਆਪਣੇ ਆਪ ਨੂੰ ਉਨ੍ਹਾਂ ਦੇ ਨੇੜੇ ਮਹਿਸੂਸ ਕਰਦੇ ਸਨ। ਮੈਂ ਕਦੇ ਵੀ ਉਨ੍ਹਾਂ ਦੇ ਮੂੰਹੋਂ ਕਿਸੇ ਦੀ ਨਿੰਦਿਆ ਕਰਦੇ ਨਹੀਂ ਸੁਣਿਆ। ਉਹ ਕਦੇ ਵੀ ਕਿਸੇ ਦਾ ਬੁਰਾ ਸੋਚ ਹੀ ਨਹੀਂ ਸਕਦੇ ਸਨ।

ਸਾਹਿਤ ਦੇ ਨਾਲ-ਨਾਲ ਉਨ੍ਹਾਂ ਨੂੰ ਸੰਗੀਤ ਵਿੱਚ ਵੀ ਬਹੁਤ ਰੁਚੀ ਸੀ। ਬਚਪਨ ਤੋਂ ਹੀ ਆਪਣੇ ਪਿਤਾ ਜੱਥੇਦਾਰ ਨੱਥਾ ਸਿੰਘ ਜੀ ਨਾਲ ਦੀਵਾਨਾਂ ਵਿੱਚ ਸੰਗਤ ਕਰਦੇ ਕਰਦੇ ਨਾਮਧਾਰੀ ਸੰਗੀਤ ਉਨ੍ਹਾਂ ਦੀਆਂ ਰਗਾਂ ਵਿੱਚ ਸਮਾ ਗਿਆ ਸੀ। ਇਸੇ ਕਰਕੇ ਉਹ ਢੋਲਕੀ, ਛੈਣੇ, ਹਰਮੋਨੀਅਮ, ਤਬਲਾ ਅਤੇ ਵਾਇਲਨ ਬਹੁਤ ਸੋਹਣੀ ਵਜਾਉਂਦੇ ਸਨ। ਆਸਾ ਦੀ ਵਾਰ ਦਾ ਕੀਰਤਨ ਕਰਨ ਅਤੇ ਸ਼ਬਦ ਪੜ੍ਹਨ ਵਿੱਚ ਵੀ ਉਹ ਬਹੁਤ ਸੁਰੀਲੇ ਸਨ। ਸੰਗੀਤ ਦੇ ਸ਼ੌਕ ਕਰਕੇ ਹੀ ਉਨ੍ਹਾਂ ਨੇ ਜਲੰਧਰ ਵਿੱਚ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਕਈ ਸੰਗੀਤ ਸੰਮੇਲਨ ਕਰਵਾਏ ਅਤੇ ਉਨ੍ਹਾਂ ਦੀਆਂ ਬੇਅੰਤ ਖ਼ੁਸ਼ੀਆਂ ਦੇ ਪਾਤਰ ਬਣੇ। ਜਲੰਧਰ ਵਿੱਚ ਹੋਣ ਵਾਲੇ ਬਾਬਾ ਹਰਿਵੱਲਭ ਸੰਗੀਤ ਸੰਮੇਲਨ ਦੇ ਸਮੇਂ ਸਾਡੇ ਘਰ ਸੰਗੀਤ ਪ੍ਰੇਮੀਆਂ ਦੀ ਰਿਹਾਇਸ਼ ਅਤੇ ਲੰਗਰ ਪਾਣੀ ਹੁੰਦਾ ਸੀ। ਸੰਗੀਤਕਾਰਾਂ ਦੀ ਆਉ ਭਗਤ ਕਰਨ ਵਿੱਚ ਉਨ੍ਹਾਂ ਨੂੰ ਸਕੂਨ ਮਿਲਦਾ ਸੀ।

ਸ੍ਰੀ ਸਤਿਗੁਰੂ ਜੀ ਦੀ ਛਤਰ-ਛਾਇਆ ਹੇਠ ਭਾ ਜੀ ਨੇ

ਦੇਸ਼ ਅਤੇ ਵਿਦੇਸ਼ ਦੇ ਕਈ ਦੌਰੇ ਕੀਤੇ। ਚਾਹੇ ਉਹ ਵਿਸ਼ਵ ਪੰਜਾਬੀ ਕਾਨਫ਼ਰੰਸ ਹੋਵੇ, ਸੰਗੀਤ ਸੰਮੇਲਨ ਹੋਣ ਜਾਂ ਵਿਦਿਅਕ ਸੰਮੇਲਨ ਹੋਣ, ਹਰ ਜਗਾ ਭਾ ਜੀ ਦੀ ਸ਼ਮੂਲੀਅਤ ਲਾਜ਼ਮੀ ਸੀ। ਬਹੁਤ ਵਾਰੀ ਸਤਿਗੁਰੂ ਜੀ ਵੱਡੇ ਵੱਡੇ ਸਮਾਗਮਾਂ ਵਿੱਚ ਉਨ੍ਹਾਂ ਨੂੰ ਨਾਮਧਾਰੀ ਦਰਬਾਰ ਦਾ ਪ੍ਰਤੀਨਿਧ ਬਣਾ ਕੇ ਵੀ ਭੇਜਦੇ ਸਨ।



*ਜਗਦੀਸ਼ ਸਿੰਘ ਵਰਿਆਮ ਤਦਵਕਤੀ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਤੋਂ 'ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ' ਸਨਮਾਨ ਪ੍ਰਾਪਤ ਕਰਦੇ ਹੋਏ।*

ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਭਾ ਜੀ ਦਾ ਸੰਤ ਸੁਭਾਅ, ਸਹਿਜ ਅਵਸਥਾ ਵਿੱਚ ਰਹਿਣਾ, ਮਿੱਠਾ ਬੋਲਣਾ, ਮਿੰਨਾ ਮਿੰਨਾ ਮੁਸਕਰਾਉਂਦੇ ਰਹਿਣਾ, ਕਦੇ ਕਿਸੇ ਦਾ ਬੁਰਾ ਨਾ ਕਰਨਾ, ਨਾ ਸੋਚਣਾ, ਹਮੇਸ਼ਾ ਸਤਿਗੁਰੂ ਜੀ ਦੀ ਰਜ਼ਾ ਵਿੱਚ ਰਹਿਣਾ ਆਦਿ ਗੁਣ ਉਨ੍ਹਾਂ ਦੇ ਅੰਦਰ ਆਤਮਸਾਤ ਹੁੰਦੇ ਗਏ ਅਤੇ ਇਸੇ ਸੁਭਾਅ ਦੀ ਝਲਕ ਵਰਿਆਮ ਵਿੱਚ ਵੇਖਣ ਨੂੰ ਮਿਲਦੀ ਹੈ। ਇਨ੍ਹਾਂ ਸਾਤਵਿਕ ਗੁਣਾਂ ਕਰਕੇ ਜਗਦੀਸ਼ ਸਿੰਘ ਅਤੇ 'ਵਰਿਆਮ' ਇਕਮਿਕ ਹੋ ਗਏ। 'ਵਰਿਆਮ' ਭਾ ਜੀ ਦੇ ਤਨ ਮਨ ਵਿੱਚ ਇਸ ਤਰ੍ਹਾਂ ਰਚਿਆ ਹੋਇਆ ਸੀ ਕਿ – 'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ' ਅਨੁਸਾਰ ਕਦੋਂ ਵਰਿਆਮ ਸ਼ਬਦ ਉਨ੍ਹਾਂ ਦੇ ਨਾਂ ਨਾਲ ਜੁੜ ਗਿਆ, ਪਤਾ ਹੀ ਨਾ ਲੱਗਾ। ਅੱਜ ਵੀ ਉਨ੍ਹਾਂ ਦੇ ਮਿੱਤਰ ਪਿਆਰੇ ਮੈਨੂੰ 'ਵਰਿਆਮ' ਜੀ ਦੀ ਲੜਕੀ ਕਹਿ ਕੇ ਬੁਲਾਉਂਦੇ ਹਨ। ਜਗਦੀਸ਼ ਸਿੰਘ ਨਾਂ ਦੇ ਵਿਅਕਤੀ ਤਾਂ ਬਹੁਤ ਮਿਲ ਜਾਣਗੇ ਪਰ 'ਵਰਿਆਮ ਜੀ' ਤੋਂ ਭਾਵ ਸਿਰਫ਼ ਇਕ ਹੀ ਵਿਅਕਤੀ ਹੈ–ਜਗਦੀਸ਼ ਸਿੰਘ ਵਰਿਆਮ।

ਵੱਡੇ-ਵੱਡੇ ਸਾਹਿਤਕਾਰ, ਕਹਾਣੀਕਾਰ, ਵਾਰਤਕਕਾਰ, ਆਲੋਚਕ, ਕਵੀ ਅਤੇ ਅਖ਼ਬਾਰਾਂ ਦੇ ਸੰਚਾਲਕ, ਐਡੀਟਰ ਭਾ ਜੀ ਦੀ ਲੇਖਣੀ ਦੀ ਸ਼ਲਾਘਾ ਕਰਦੇ ਹਨ। ਉਨ੍ਹਾਂ ਦੁਆਰਾ ਲਿਖੀ ਕਿਤਾਬ 'ਖਿੱਲਰੇ ਪੱਤਰੇ' ਦੇਸ਼ ਵੰਡ ਦੇ ਸਮੇਂ ਦਾ ਅਜਿਹਾ ਚਿਤਰਨ ਕਰਦੀ ਹੈ, ਜਿਸ ਦੀ ਕੋਈ ਮਿਸਾਲ ਨਹੀਂ ਹੈ। ਆਪਣੇ ਪਰਮ ਮਿੱਤਰ ਡਾ. ਵਰਿਆਮ ਸਿੰਘ ਸੰਧੂ ਦੀ ਦਿਲੀ ਇੱਛਾ ਨੂੰ ਪੂਰਾ ਕਰਦੇ ਹੋਏ ਉਨ੍ਹਾਂ ਨੇ ਸ੍ਵੈ-ਜੀਵਨੀ ਦਾ ਪਹਿਲਾ ਹਿੱਸਾ ਲਿਖਿਆ। ਇਕ ਨੌਂ ਸਾਲ ਦੇ ਬੱਚੇ ਦੀ ਅੱਖ ਤੋਂ ਜੋ ਦੇਖਿਆ, ਉਸਦਾ ਚਿਤਰਣ ਉਨ੍ਹਾਂ ਨੇ 65 ਸਾਲ ਦੀ ਉਮਰ ਵਿੱਚ ਕੀਤਾ। ਇਸ ਕਿਤਾਬ ਦੀ ਸਰਲ ਭਾਸ਼ਾ ਤੇ ਮਨੋਭਾਵਾਂ ਨੂੰ ਵਿਅਕਤ ਕਰਨ ਦੀ ਕਲਾ ਨੇ ਸਭ ਦਾ ਮੋਨ ਮੋਹ ਲਿਆ।

ਭਾ ਜੀ ਨੇ ਸਾਰਾ ਜੀਵਨ ਇਮਾਨਦਾਰੀ ਅਤੇ ਮਿਹਨਤ ਨਾਲ ਸਾਹਿਤ ਲੇਖਨ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੇਂ ਸਮੇਂ ਸਿਰ ਉਨ੍ਹਾਂ ਨੂੰ ਬਹੁਤ ਸਾਰੇ ਸਨਮਾਨਾਂ ਨਾਲ ਨਿਵਾਜਿਆ। ਸਤਿਗੁਰੂ ਉਦੈ ਸਿੰਘ ਜੀ ਨੇ ਵੀ ਗੁਰ ਗੱਦੀ 'ਤੇ ਸੁਭਾਇਮਾਨ ਹੁੰਦਿਆਂ ਹੀ ਸੰਨ 2013 ਦੇ ਹੋਲੇ 'ਤੇ ਉਨ੍ਹਾਂ ਦੀਆਂ ਪੰਥਕ ਸੇਵਾਵਾਂ ਵਾਸਤੇ ਸਨਮਾਨ ਦਿੱਤਾ। ਇਸ ਤਰ੍ਹਾਂ ਹਮੇਸ਼ਾ ਹੀ ਸਤਿਗੁਰੂ ਸਾਹਿਬਾਨ ਦੀਆਂ ਖ਼ੁਸ਼ੀਆਂ ਦੇ ਪਾਤਰ ਰਹੇ। ਸੰਨ 2000 ਤੇ 2001 ਵਿੱਚ ਵਰਿਆਮ ਦੀ ਸਿਲਵਰ ਜੁਬਲੀ ਦੇ ਅਵਸਰ 'ਤੇ ਬਹੁਤ ਸਾਰੀਆਂ ਸਾਹਿਤਕ ਸਭਾਵਾਂ ਨੇ ਉਨ੍ਹਾਂ ਨੂੰ ਸਨਮਾਨ ਦਿੱਤਾ। ਦੇਸ਼ ਭਗਤ ਯਾਦਗਾਰ ਹਾਲ ਵਿਖੇ ਬਹੁਤ ਵੱਡਾ ਸਿਲਵਰ ਜੁਬਲੀ ਸਨਮਾਨ ਸਮਾਗਮ ਹੋਇਆ, ਜੋ ਕਿ ਇਕ ਯਾਦਗਾਰੀ ਸਮਾਗਮ ਹੋ ਨਿਬੜਿਆ। ਪੰਜਾਬ ਸਰਕਾਰ ਨੇ ਸਾਹਿਤਕ ਪੱਤਰਕਾਰੀ ਵਿੱਚ ਕੀਤੀਆਂ ਸੇਵਾਵਾਂ ਲਈ ਉਨ੍ਹਾਂ ਨੂੰ ਸਾਲ 2011 ਵਿੱਚ 'ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ' ਸਨਮਾਨ ਪ੍ਰਦਾਨ ਕੀਤਾ।

ਭਾ ਜੀ ਨੇ ਆਪਣੇ ਪਰਚੇ ਵਰਿਆਮ ਰਾਹੀਂ ਨਾਮਧਾਰੀ ਸਮਾਜ ਵਿੱਚ ਸਾਹਿਤ ਪੜ੍ਹਨ ਦੀ ਰੁਚੀ ਜਗਾਈ ਅਤੇ ਸਾਹਿਤ ਜਗਤ ਨੂੰ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਦਿੱਤੀ। ਇਹੀ ਉਨ੍ਹਾਂ ਦਾ ਮੰਤਵ ਸੀ ਤੇ ਇਸ ਵਿੱਚ ਉਹ ਸੌ ਫੀਸਦੀ ਕਾਮਯਾਬ ਹੋਏ। ਉਨ੍ਹਾਂ ਦੇ ਇਸ ਸੰਸਾਰ ਤੋਂ ਚਲੇ ਜਾਣ ਨਾਲ ਵਰਿਆਮ ਨੂੰ ਬਹੁਤ ਵੱਡਾ ਝੱਟਕਾ ਲੱਗਾ। ਪਰ ਸਤਿਗੁਰੂ ਉਦੈ ਸਿੰਘ ਜੀ ਦੀ ਮਿਹਰ ਸਦਕਾ ਅਤੇ ਭਾ ਜੀ ਦੇ ਸਨੇਹੀਆਂ ਦੀ ਪ੍ਰੇਰਨਾ ਅਤੇ ਮਦਦ ਨਾਲ ਅਸੀਂ ਵਰਿਆਮ ਨੂੰ ਜਾਰੀ ਰੱਖਣ ਦੀ ਕੋਸ਼ਿਸ਼ ਕਰ ਰਹੇ ਹਾਂ। ਜਿਹੜਾ ਵਰਿਆਮ ਰੂਪੀ ਦੀਵਾ ਉਨ੍ਹਾਂ ਨੇ ਬਾਲਿਆ ਹੈ, ਉਸ ਵਿੱਚ ਘਿਉ ਪਾਉਣ ਦੀ ਹਮੇਸ਼ਾ ਕੋਸ਼ਿਸ਼ ਰਹੇਗੀ।

# ਗ਼ਲਤੀ ਮੇਰੀ ਸੀ

-ਤਾਰਾ ਸਿੰਘ ਅਨਜਾਣ

**ਉੱਘੇ ਸਾਹਿਤਕਾਰ, ਸਿੱਖਿਆ ਸ਼ਾਸਤਰੀ, ਸਾਹਿਤ ਰਤਨ ਅਤੇ ਮੇਰੇ ਧਰਮ ਪਿਤਾ ਪ੍ਰੋ. ਤਾਰਾ ਸਿੰਘ ਅਨਜਾਣ ਨੂੰ ਸਾਥੋਂ ਵਿਛੜਿਆਂ ਤਿੰਨ ਸਾਲ ਹੋ ਰਹੇ ਹਨ, ਪਰ ਹਰ ਵੇਲੇ ਇੰਝ ਮਹਿਸੂਸ ਹੁੰਦਾ ਹੈ ਕਿ ਸਾਡਾ ਰਾਹ ਦਰਸ਼ਾਉਣ ਲਈ ਉਹ ਹਮੇਸ਼ਾ ਸਾਡੇ ਨਾਲ ਖੜ੍ਹੇ ਹਨ। ਉਨ੍ਹਾਂ ਦੇ ਜਾਣ ਤੋਂ ਬਾਅਦ ਉਨ੍ਹਾਂ ਦੀ ਕਿਤਾਬ 'ਤੇ ਕੰਮੜੇ ਵਿਸਾਰਿ' ਛਪੀ। ਇਸ ਵਿੱਚ ਉਨ੍ਹਾਂ ਦੇ 21 ਲੇਖਾਂ ਦਾ ਸੰਗ੍ਰਹਿ ਹੈ ਜਿਸ ਵਿੱਚੋਂ ਉਨ੍ਹਾਂ ਦੇ ਉੱਚੇ-ਸੁੱਚੇ ਕਿਰਦਾਰ ਦੀ ਝਲਕ ਮਿਲਦੀ ਹੈ, ਜਿਵੇਂ ਕਿ ਮਿੱਠਾ ਬੋਲਣਾ, ਸਭ ਦਾ ਭਲਾ ਸੋਚਣਾ, ਵੱਡਿਆਂ ਛੋਟਿਆਂ ਨੂੰ ਪਿਆਰ, ਸਤਿਕਾਰ, ਮਾਨ ਸਨਮਾਨ, ਗਿਆਨ, ਸਹਿਯੋਗ ਦੇਣਾ, ਆਪਣੀ ਗਲਤੀ ਸਵੀਕਾਰ ਕਰਨਾ, ਹਰ ਵੇਲੇ ਪਰਮਾਤਮਾ ਨੂੰ ਚੇਤੇ ਰੱਖਣਾ, ਆਪਣੇ ਅੰਦਰ ਦੇ ਕਾਮ ਕ੍ਰੋਧ, ਲੋਭ ਮੋਹ, ਅਹੰਕਾਰ ਜਿਹੇ ਵਿਕਾਰਾਂ ਨੂੰ ਖਤਮ ਕਰਨਾ, ਸ਼ਾਕਾਹਾਰੀ ਭੋਜਨ ਅਪਣਾਉਣਾ, ਮਾਪਿਆਂ ਦਾ ਜਸ ਗਾਉਣਾ, ਉਨ੍ਹਾਂ ਦੀ ਕੀਰਤੀ ਨੂੰ ਵਧਾਉਣਾ, ਆਪਣੀ ਸਿਹਤ ਤੇ ਸੇਧ ਨੂੰ ਠੀਕ ਰੱਖਣ ਜਿਹੇ ਸਾਤਵਿਕ ਗੁਣਾਂ ਨੂੰ ਧਾਰਨ ਕਰਨਾ। ਹੇਠਲਾ ਲੇਖ 'ਗਲਤੀ ਮੇਰੀ ਸੀ' ਉਨ੍ਹਾਂ ਨੂੰ ਅਸੀਂ ਸ਼ਰਧਾਂਜਲੀ ਵਜੋਂ ਪ੍ਰਕਾਸ਼ਿਤ ਕਰ ਰਹੇ ਹਾਂ।**

**-ਰਜਵੰਤ ਕੌਰ**



ਇਹ ਆਖਣਾ ਬੜਾ ਔਖਾ ਲੱਗਦਾ ਹੈ ਕਿ ਗ਼ਲਤੀ ਮੇਰੀ ਸੀ ਪਰ ਇਹ ਆਖ ਕੇ ਜਿੰਨੇ ਸੌਖੇ ਹੋ ਜਾਈਦਾ ਹੈ, ਉਸ ਬਾਰੇ ਅਸੀਂ ਕਦੀ ਸੋਚੀਦਾ ਹੀ ਨਹੀਂ।

ਮਨੁੱਖ ਗ਼ਲਤੀਆਂ ਦਾ ਪੁਤਲਾ ਹੈ। ਉਸ ਕੋਲੋਂ ਅਚੇਤ ਹੀ ਗ਼ਲਤੀਆਂ ਹੋ ਜਾਂਦੀਆਂ ਹਨ। ਉਹ ਉਹਨਾਂ ਗ਼ਲਤੀਆਂ ਦਾ ਖ਼ਮਿਆਜ਼ਾ ਭੁਗਤਣ ਦੇ ਡਰ ਤੋਂ ਭੈ-ਭੀਤ ਹੋ ਜਾਂਦਾ ਹੈ। ਸੋ ਗ਼ਲਤੀ ਕਰਨ ਨੂੰ ਤਸਲੀਮ ਕਰਨ ਦੀ ਥਾਂ ਉਸ ਦਾ ਮੁਕਰਨ 'ਤੇ ਜੀਅ ਕਰਦਾ ਹੈ। ਮੁਕਰਨਾ ਸੌਖਾ ਵੀ ਨਹੀਂ ਹੁੰਦਾ, ਕਿਉਂਕਿ ਉਸ ਨਾਲ ਉਹ ਆਪਣੇ ਆਪ ਅੱਗੇ ਤਾਂ ਸੱਚਾ ਹੋ ਹੀ ਨਹੀਂ ਸਕਦਾ। ਉਸਨੂੰ ਆਪ ਤਾਂ ਗ਼ਲਤ ਤੇ ਸਹੀ ਦਾ ਪਤਾ ਹੀ ਹੈ। ਉਹ ਮੁਕਰਨ ਦੀ ਗ਼ਲਤੀ ਹੋਰ ਕਰ ਬੈਠਦਾ ਹੈ।

ਮਨੁੱਖ ਜਾਣ ਕੇ ਵੀ ਗ਼ਲਤੀ ਕਰਦਾ ਹੈ। ਉਹ ਕਿਸੇ ਵੀ ਕਹੀ ਗਲ ਤੋਂ ਮੁਕਰਨਾ ਚਾਹੁੰਦਾ ਹੈ। ਕਿਸੇ ਕੰਮ ਨੂੰ ਨਾ ਕਰਨ ਲਈ ਉਹ ਝੂਠਾ ਬਹਾਨਾ ਬਣਾਉਣਾ ਚਾਹੁੰਦਾ ਹੈ। ਉਹ ਕੋਈ ਚੋਰੀ ਕਰਕੇ, ਡਾਕਾ ਮਾਰਨ, ਕਿਸੇ ਦੂਜੇ ਨੂੰ ਕਤਲ ਕਰਨ ਦਾ ਨੁਕਸਾਨ ਵੀ ਕਰਦਾ ਹੈ ਅਤੇ ਆਪਣੀ ਗ਼ਲਤੀ ਉੱਤੇ ਪਸ਼ਚਾਤਾਪ ਕਰਨ ਦੀ ਥਾਂ ਉੱਤੇ ਉਹ ਉਸ ਬਾਰੇ ਆਪਣੇ ਆਪ ਨੂੰ ਦੁੱਧ ਧੋਤਾ ਸਾਬਤ ਕਰਨ ਲਈ ਦੂਜਿਆਂ ਨੂੰ ਗੁੰਮਰਾਹ ਕਰਨ ਦੀ ਉਦੋਂ ਤੱਕ ਕੋਸ਼ਿਸ਼ ਕਰਦਾ ਹੈ ਜਦੋਂ ਤੱਕ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿੱਤਰ ਨਾ ਜਾਏ ਪਰ ਇਹ ਵੀ ਅਸੰਭਵ ਦੀ ਹੱਦ ਤੱਕ ਔਖਾ ਹੁੰਦਾ ਹੈ ਕਿਉਂਕਿ ਗ਼ਲਤੀ ਗੁਨਾਹ ਦੀ ਹੱਦ ਤੱਕ ਪਹੁੰਚੀ ਹੁੰਦੀ ਹੈ।

ਮਨੁੱਖ ਦਾ ਸੁਭਾਅ ਤਾਂ ਚਾਹੀਦਾ ਹੈ ਕਿ ਔਗੁਣ ਵੇਖਣੇ ਹਨ ਤਾਂ ਦੂਜਿਆਂ ਦੇ ਨਾ ਵੇਖੋ, ਆਪਣੇ ਵੇਖੋ ਪਰ ਹੁੰਦਾ ਇਸ ਦੇ ਉਲਟ ਹੈ। ਉਹ ਆਪਣੀ ਤੀਖਣ ਬੁੱਧੀ ਨੂੰ ਵੀ ਤਾਂ ਗੁਣਾਂ ਦਾ ਭੰਡਾਰ ਸਮਝਦਾ ਹੈ ਅਤੇ ਦੂਜੇ ਨੂੰ ਔਗੁਣਾਂ ਦਾ ਪੁਤਲਾ।

ਸਹਿਜ ਸੁਭਾਅ ਹੋਈ ਗ਼ਲਤੀ ਤਾਂ ਭੁੱਲ ਹੁੰਦੀ ਹੈ, ਉਹ ਵਿਸਰ ਭੋਲੇ ਹੋ ਜਾਂਦੀ ਹੈ। ਭੁੱਲ ਕਰਨ ਵਾਲੇ ਨੂੰ ਚੇਤਾ ਨਹੀਂ ਰਹਿੰਦਾ ਕਿ ਕਦੋਂ ਤੇ ਕਿਵੇਂ ਹੋ ਗਈ। ਭੁੱਲੇ ਹੋਏ ਨੂੰ ਰਾਹੇ ਪਾਇਆ ਜਾਂਦਾ ਹੈ। ਉਸ ਅੰਦਰ ਪਹਿਲਾਂ ਹੀ ਗ਼ਲਤੀ ਨਾ ਕਰਨ ਦੀ ਭਾਵਨਾ ਹੁੰਦੀ ਹੈ, ਸੋ ਉਹ ਅਹਿਸਾਸ ਵੀ ਕਰਦਾ ਹੈ ਕਿ ਗ਼ਲਤੀ ਕਾਰਨ ਹੋਏ ਨੁਕਸਾਨ ਨੂੰ ਵੀ ਨਜ਼ਰ ਅੰਦਾਜ਼ ਕੀਤਾ ਜਾਂਦਾ ਹੈ ਕਿਉਂਕਿ ਉਸ ਨੇ ਇਹ ਜਾਣ ਕੇ ਨਹੀਂ ਕੀਤਾ ਹੁੰਦਾ। ਐਸੀ ਭੁੱਲ ਆਮ ਤੌਰ ਉੱਤੇ ਬੱਚਿਆਂ, ਵਿਦਿਆਰਥੀਆਂ, ਸਿੱਖਾਂ ਤੋਂ ਹੋ ਜਾਂਦੀ ਹੈ। ਮਾਪੇ ਉਹਨਾਂ ਨੂੰ

ਪਿਆਰ ਨਾਲ ਸਮਝਾਉਂਦੇ ਹਨ, ਅਧਿਆਪਕ ਉਹਨਾਂ ਨੂੰ ਸੁਧਰਨ ਦਾ ਮੌਕਾ ਦਿੰਦੇ ਹਨ। ਸਤਿਗੁਰੂ ਸਿੱਖ ਨੂੰ ਬਖ਼ਸ਼ ਦਿੰਦਾ ਹੈ ਤੇ ਸਹੀ ਰਾਹ ਚੱਲਣ ਦਾ ਉਪਦੇਸ਼ ਦਿੰਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ:

**ਭੂਲੇ ਸਿਖ ਗੁਰੂ ਸਮਝਾਏ।।**
**ਉਝੜਿ ਜਾਦੇ ਮਾਰਗਿ ਪਾਏ।।**

ਗ਼ਲਤੀ ਦਾ ਅਹਿਸਾਸ ਕਰਨ ਵਾਲੇ ਭੁੱਲੜ ਵਿਦਿਆਰਥੀਆਂ ਵਿੱਚ ਕ੍ਰਾਂਤੀਕਾਰੀ ਤਬਦੀਲੀ ਆਉਂਦੀ ਹੈ। ਉਹਨਾਂ ਦਾ ਕਾਇਆ-ਕਲਪ ਹੋ ਜਾਂਦਾ ਹੈ। ਜਦੋਂ ਬਾਲਮੀਕ ਡਾਕੇ ਮਾਰਦਾ ਹੋਏਗਾ ਤਾਂ ਉਸ ਨੂੰ ਧਿਆਨ ਵਿੱਚ ਵੀ ਨਹੀਂ ਆਇਆ ਹੋਵੇਗਾ ਕਿ ਉਹ ਕੋਈ ਹੋਰ ਕੰਮ ਕਰ ਸਕਦਾ ਹੈ। ਉਹ ਤਾਂ ਬੱਸ ਆਪਣੀ 'ਕਿਰਤ' ਕਰਕੇ ਆਪਣੇ ਪਰਿਵਾਰ ਦਾ ਪੇਟ ਪਾਲਣਾ ਹੀ ਜਾਣਦਾ ਸੀ ਪਰ ਜਦ ਉਸ ਨੂੰ ਗ਼ਲਤੀ ਮਹਿਸੂਸ ਹੋਈ ਉਹ ਡਾਕੇ, ਰਾਹਜਨੀ ਦਾ ਪਾਸਾ ਛੱਡ ਕੇ ਤਪ-ਸਾਧਨਾ ਤੇ ਅਧਿਐਨ ਵੱਲ ਲੱਗ ਗਿਆ ਤੇ ਰਮਾਇਣ ਦਾ ਲੇਖਕ ਰਿਸ਼ੀ ਬਾਲਮੀਕ ਬਣ ਗਿਆ। ਉਸ ਨੂੰ ਇਸ ਰਚਨਾ ਕਾਰਨ ਸਦਾ ਯਾਦ ਰੱਖਿਆ ਜਾਏਗਾ।

ਸੱਜਣ ਠੱਗ ਨੂੰ ਠੱਗੀ ਤੇ ਵਲ-ਫਰੇਬ ਤੋਂ, ਕੌਡੇ ਰਾਖ਼ਸ ਨੂੰ ਜੀਵ-ਹੱਤਿਆ ਤੋਂ ਰੋਕਣ ਵਾਲੇ ਗੁਰੂ ਨਾਨਕ ਸਨ। ਉਹਨਾਂ ਦੇ ਅਹਿਸਾਸ ਕਰਾਉਣ ਉੱਤੇ, ਨਹੀਂ ਤੇ ਪਾਪ ਦੀ ਜੰਞ ਲੈ ਕੇ ਕਾਬਲੋਂ ਅਇਆ ਜ਼ੋਰੀ ਦਾਨ ਮੰਗਦਾ ਰਿਹਾ।

ਸਤਿਗੁਰੂ ਰਾਮ ਸਿੰਘ ਨੇ ਜਦ ਪਤਿਤ ਹੋਏ ਸਿੱਖਾਂ ਵਿੱਚ ਨਵੀਂ ਰੂਹ ਫੂਕਣੀ ਚਾਹੀ ਤਾਂ ਉਹਨਾਂ ਦਾ ਧਿਆਨ ਉਹਨਾਂ ਦੀਆਂ ਕਮੀਆਂ ਕਮਜ਼ੋਰੀਆਂ, ਐਬਾਂ ਵੱਲ ਦੁਆਇਆ ਤੇ ਉਹਨਾਂ ਨੂੰ ਛੱਡਣ ਦਾ ਹੁਕਮ ਦਿੱਤਾ ਜੋ ਮੰਨਿਆ ਗਿਆ। ਪੰਜਾਬ ਦਾ ਪਿੰਡ ਰਾਏਪੁਰ ਤਾਂ ਅਮਲੀਆਂ ਦਾ ਪਿੰਡ ਸੀ। ਏਥੇ ਅਫੀਮ, ਭੰਗ, ਪੋਸਤ, ਸ਼ਰਾਬ ਮਾਸ ਦੇ ਸਭ ਗ਼ੁਲਾਮ ਸਨ। ਦਰਬਾਰਾ ਸਿੰਘ ਸਰਦਾਰ ਸੀ। ਉਹ ਘਰ ਸ਼ਰਾਬ ਕੱਢਦਾ ਸੀ ਤੇ ਉਸ ਦੇ ਲਾਹਣ ਵਿੱਚ ਪੰਜ ਸੌ ਚਿੜਾ, ਸੌ ਕੁੱਕੜ ਤੇ ਪੰਜ ਬੱਕਰੇ ਵੱਢ ਕੇ ਪਾਉਂਦਾ ਸੀ। ਢਾਈ ਤੋਲੇ ਅਫੀਮ ਖਾਣਾ ਉਸਦਾ ਨੇਮ ਸੀ। ਫੇਰ ਏਥੇ ਹੀ ਬੱਸ ਨਹੀਂ, ਇੱਕ ਸੇਰ ਪੋਸਤ ਤੇ ਅੱਧ ਸੇਰ ਸੁੱਖਾ ਵੀ ਰਗੜ ਜਾਂਦਾ ਸੀ। ਧੌਂਕਲ ਸਿੰਘ ਵੀ ਘੱਟ ਅਮਲੀ ਨਹੀਂ ਸੀ ਪਰ ਜਦ ਸਤਿਗੁਰੂ ਦੀ ਸ਼ਰਨ ਆ ਕੇ ਅਹਿਸਾਸ ਕਰ ਬੈਠੇ ਕਿ ਗ਼ਲਤੀ ਉਹਨਾਂ ਦੀ ਹੀ ਸੀ ਤਾਂ ਸੰਤ ਬਣ ਗਏ, ਦੇਸ-ਭਗਤ ਸੰਤ।

ਆਜ਼ਾਦ ਭਾਰਤ ਵਿੱਚ ਵੀ ਕਿਸੇ ਦੇ ਪ੍ਰੇਰਿਆਂ ਕਿਤੇ-ਕਿਤੇ, ਕਦੀ-ਕਦੀ ਡਾਕੂ ਦੇ ਹਥਿਆਰ ਸੁੱਟਣ ਦੀਆਂ ਖ਼ਬਰਾਂ ਆਉਂਦੀਆਂ ਹਨ।

ਭੁੱਲੇ-ਭਟਕੇ ਘੱਟ ਸਿਆਣੇ ਨਹੀਂ ਹੁੰਦੇ। ਇਹਨਾਂ ਕੋਲ ਪੈਸਿਆਂ ਦੇ ਸਾਧਨ ਵੀ ਘੱਟ ਨਹੀਂ ਹੁੰਦੇ। ਕਈ ਤਾਂ ਪੜ੍ਹੇ ਲਿਖੇ ਬਲਵਾਨ ਹੁੰਦੇ ਹਨ। ਉਹਨਾਂ ਕੋਲ ਹਥਿਆਰ, ਉਹਨਾਂ ਲਈ ਬੇਅੰਤ ਗੋਲੀ, ਸਿੱਕਾ, ਬਾਰੂਦ, ਬੰਬ ਬਣਾਉਣ ਲਈ ਆਰ.ਡੀ. ਐਕਸ ਤੇ ਹੋਰ ਸਮਾਨ ਕਰੋੜਾਂ ਦਾ ਨਿਕਲਦਾ ਹੈ। ਇਹ ਉਹਨਾਂ ਨੇ ਲੋਕ ਕਲਿਆਣ ਲਈ ਨਹੀਂ ਵਰਤਣਾ ਹੁੰਦਾ ਸਗੋਂ ਮਨੁੱਖੀ ਜਾਨਾਂ ਦਾ ਨੁਕਸਾਨ ਕਰਨ ਤੇ ਦਹਿਸ਼ਤ ਫੈਲਾਉਣ ਲਈ ਵਰਤਣਾ ਹੁੰਦਾ ਹੈ। ਉਹਨਾਂ ਦੀ ਗ਼ਲਤੀ ਉਹਨਾਂ ਨੂੰ ਗੁਨਾਹ ਵੱਲ ਲੈ ਜਾ ਰਹੀ ਹੁੰਦੀ ਹੈ। ਉਹ ਅੱਤਵਾਦੀ, ਆਤੰਕਵਾਦੀ, ਦਹਿਸ਼ਤਗਰਦ ਕਹਿਲਾਉਂਦੇ ਹਨ। ਜੇ ਐਸੇ ਵਿਅਕਤੀ ਸ਼ੇਖ ਫਰੀਦ ਦੇ ਸਲੋਕ ਵੱਲ ਧਿਆਨ ਦੇ ਲੈਣ:

**ਫਰੀਦਾ ਜੇ ਤੂ ਅਕਲਿ ਲਤੀਫੁ**
**ਕਾਲੇ ਲਿਖੁ ਨ ਲੇਖ।।**
**ਆਪਨੜੇ ਗਿਰੀਵਾਨ ਮਹਿ**
**ਸਿਰੁ ਨੀਵਾਂ ਕਰਿ ਦੇਖੁ।।**

ਤਾਂ ਉਹਨਾਂ ਨੂੰ ਲੱਗੇਗਾ ਕਿ ਉਹਨਾਂ ਰਾਹੀਂ ਵਰਤੀ ਗਈ ਸਿਆਣਪ, ਲੋਕ-ਭਲਾਈ ਲਈ ਕੀ ਵਰਤੀ ਜਾਣੀ ਹੈ ਉਹ ਤਾਂ ਉਹਨਾਂ ਦੇ ਦੇਸ-ਕੌਮ ਤੇ ਧਰਮ ਦਾ ਵੀ ਕੁੱਝ ਨਹੀਂ ਸੁਆਰ ਰਹੀ। ਜੇ ਕਿਸੇ ਦੇ ਧਰਮ ਦਾ ਵੀ ਕੁੱਝ ਨਹੀਂ ਸੁਆਰ ਰਹੀ ਅਤੇ ਜੇ ਕਿਸੇ ਵੇਲੇ ਐਸੇ ਵਿਅਕਤੀ ਠੰਢੇ ਦਿਮਾਗ਼ ਨਾਲ ਸੋਚਣ ਤਾਂ ਉਹਨਾਂ ਵਿੱਚੋਂ ਹਰ ਇੱਕ ਲਈ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਗ਼ਲਤੀ ਮੇਰੀ ਸੀ।

ਉਂਜ ਆਪਣੀ ਗ਼ਲਤੀ ਨੂੰ ਮੰਨਣ ਵਾਲਾ ਕੋਈ ਕਮਜ਼ੋਰ, ਡਰਪੋਕ ਤੇ ਮਾੜਾ ਵਿਅਕਤੀ ਨਹੀਂ ਹੁੰਦਾ। ਸਗੋਂ ਗ਼ਲਤੀ ਮੰਨਣ ਵਾਲਾ ਹਿੰਮਤੀ ਵਿਅਕਤੀ ਹੁੰਦਾ ਹੈ। ਇਸ ਲਈ ਦਲੇਰੀ ਚਾਹੀਦੀ ਹੈ। ਇਹ ਦਲੇਰੀ ਤੇ ਹਿੰਮਤ ਮਹਾਤਮਾ ਗਾਂਧੀ ਨੇ ਅਪਣੀ ਸ੍ਵੈ-ਜੀਵਨੀ 'ਸੱਚ ਦੀ ਖੋਜ' ਵਿੱਚ ਕਈ ਥਾਂ ਦਿਖਾਈ ਹੈ। ਇਹ ਕਹਿਣਾ ਮਨੁੱਖ ਦੇ ਅੰਦਰ ਦੀ ਤਾਕਤ ਵਧਾਉਂਦਾ ਹੈ।

ਗ਼ਲਤੀ ਮੰਨਣਾ ਮਨੁੱਖ ਦੇ ਮਨ ਤੋਂ ਮਣਾਂ ਮੂੰਹੀ ਭਾਰ ਲਾਹ ਦਿੰਦਾ ਹੈ। ਇਹ ਸਰੀਰਕ ਸਿਹਤ ਤੇ ਮਾਨਸਿਕ ਤਾਕਤ 'ਤੇ ਭਾਰ ਹੁੰਦਾ ਹੈ। ਇਹ ਭਾਰ ਉਸ ਨੂੰ ਦਿਮਾਗ਼ੀ ਤੌਰ ਉਤੇ ਪਰੇਸ਼ਾਨ ਰੱਖਦਾ ਹੈ ਕਿਉਂਕਿ ਗ਼ਲਤੀ ਨੂੰ ਛੁਪਾਉਣ ਲਈ ਕਈ ਤਰ੍ਹਾਂ ਦਾ ਜੋੜ-ਤੋੜ ਕਰਨਾ ਪੈਂਦਾ ਹੈ, ਉਸ ਲਈ ਬਚਕੇ ਚੱਲਣਾ ਪੈਂਦਾ ਹੈ ਕਿ ਕਿਤੇ ਕਿਸੇ ਦੇ ਸਾਮ੍ਹਣੇ ਸੱਚ ਉਜਾਗਰ ਨਾ ਹੋ ਜਾਏ। ਸਦਾ ਤਣਾਓ ਬਣਿਆ ਰਹਿੰਦਾ ਹੈ। ਕਈ ਵਾਰ ਗੁੱਥੀ ਐਸੀ ਉਲਝ ਜਾਂਦੀ ਹੈ ਕਿ ਉਸਨੂੰ ਸੁਲਝਾਉਂਦਾ ਮਨੁੱਖ ਆਪ ਉਲਝ ਜਾਂਦਾ

ਹੈ।

ਗ਼ਲਤੀ ਮੰਨਣ ਨਾਲ ਸੁਧਰਨ ਦੀ ਸੰਭਾਵਨਾ ਹੁੰਦੀ ਹੈ। ਸੁਧਰਨਾਂ ਤਾਂ ਵਿਗੜੇ ਨੇ ਹੀ ਹੁੰਦਾ ਹੈ। ਸੁਧਰਨ ਵਿੱਚ ਮਨੁੱਖ ਦਾ ਆਲਾ ਦੁਆਲਾ, ਪ੍ਰਸ਼ਾਸ਼ਨ, ਉਸ ਨਾਲ ਰਿਸ਼ਤਾ-ਨਾਤਾ ਤੇ ਮਿਤੱਰਤਾ ਰੱਖਣ ਵਾਲਾ ਹਰ ਵਿਅਕਤੀ ਮਦਦ ਕਰਨ ਨੂੰ ਤਿਆਰ ਹੁੰਦਾ ਹੈ। ਬਸ਼ਰਤੇ ਕਿ ਸੁਧਰਨ ਵਾਲਾ ਇਤਬਾਰ ਬਣਾਵੇ। ਫਿਰ ਤਾਂ ਬੀਤੇ ਸਮੇਂ ਨੂੰ ਇਹ ਆਖ ਕੇ ਭੁੱਲਿਆ ਵੀ ਜਾ ਸਕਦਾ ਹੈ ਕਿ ਭੁਲਾ ਉਹ ਨਾ ਜਾਣੀਏ ਜੋ ਮੁੜ ਘਰ ਆਵੇ।

ਗ਼ਲਤੀ ਮੰਨਣ ਨਾਲ ਮਨੁੱਖ ਦਾ ਆਲਾ ਦੁਆਲਾ ਵੀ ਮਹਿਕਾਂ ਭਰਿਆ ਹੋਣ ਲੱਗਦਾ ਹੈ। ਇਸ ਨਾਲ ਮਨੁੱਖ ਦਾ ਹਰ ਰਿਸ਼ਤੇਦਾਰ, ਮਿੱਤਰ ਪਿਆਰਾ ਤੇ ਹਮਦਰਦ ਖ਼ੁਸ਼ ਹੁੰਦਾ ਹੈ, ਦੁਆਲਿਓਂ ਕੰਡਿਆਲੀ ਵਾੜ ਚੁੱਕੀ ਲੱਗਦੀ ਹੈ, ਤੱਤੇ ਹਵਾ ਦੇ ਬੁਲ੍ਹੇ ਦੂਰ ਚਲੇ ਜਾਂਦੇ ਹਨ। ਕੋਈ ਹਿਕਾਰਤ ਦੀ ਨਿਗਾਹ ਨਾਲ ਨਹੀਂ ਦੇਖਦਾ। ਜੇ ਕੋਈ ਐਸੇ ਵਿਅਕਤੀ ਨੂੰ ਬੁਰਾ ਕਹਿਣ ਲੱਗਦਾ ਹੈ ਤਾਂ ਲੋਕੀਂ ਢਾਲ ਬਣ ਕੇ ਉਸ ਲਈ ਖਲੋ ਜਾਂਦੇ ਹਨ।

ਗ਼ਲਤੀ ਮੰਨਣਾ ਨਿਮਰਤਾ ਦਾ ਪ੍ਰਤੀਕ ਹੈ। ਨਿਮਰ ਹੋਣਾ ਛੋਟਾ ਹੋਣਾ ਨਹੀਂ ਵੱਡੇ ਹੋਣਾ ਹੈ ਕਿਉਂਕਿ ਨੀਵਾਂ ਪਾਸਾ ਹੀ ਭਾਰਾ ਹੁੰਦਾ ਹੈ ਗ਼ਲਤੀ ਮੰਨਣ ਵਾਲਾ ਮਾਰਗ ਪਾਉਣ ਵਾਲੇ ਨੂੰ ਵੀ ਹੱਕ ਨਾਲ ਉਸ ਦਾ ਧਿਆਨ ਕਰਨ ਲਈ ਆਖ ਸਕਦਾ ਹੈ। ਪੰਜਵੇਂ ਪਾਤਸ਼ਾਹ ਤਾਂ ਬਾਣੀ ਵਿੱਚ ਲਿਖਦੇ ਹਨ ਕਿ ਤੇਰੇ ਭਰੋਸੇ ਤੇ ਹੀ ਮੈਂ ਲਾਪਰਵਾਹ ਰਿਹਾ ਹਾਂ, ਉਹ ਮੇਰੀ ਬੱਚਿਆਂ ਵਰਗੀ ਭੁੱਲ ਸੀ। ਤੂੰ ਮੇਰੇ ਮਾਤਾ ਪਿਤਾ ਵਰਗਾ ਹੈਂ, ਤੂੰ ਮੇਰੀ ਗ਼ਲਤੀ ਨੂੰ ਭੁੱਲ ਜਾ:

**ਤੇਰੈ ਭਰੋਸੈ ਪਿਆਰੇ**
**ਮੈ ਲਾਡ ਲਡਾਇਆ।।**
**ਭੂਲਹਿ ਚੂਕਹਿ ਬਾਰਿਕ**
**ਤੂੰ ਹਰਿ ਪਿਤਾ ਮਾਇਆ।।**

ਭਗਤ ਕਬੀਰ ਜੀ ਭੁੱਲਣ ਤੋਂ ਸਾਵਧਾਨ ਰਹਿਣ ਲਈ ਚੇਤੰਨ ਕਰਦੇ ਹਨ। ਉਹ ਮਿਸਾਲ ਦਿੰਦੇ ਹਨ ਕਿ ਭੁੱਲਣਾ ਇੰਜ ਹੈ ਜਿਵੇਂ ਰਬਾਬ ਦੀ ਤਾਰ ਟੁੱਟਣਾ। ਫਿਰ ਉਸ ਟੁੱਟੀ ਤਾਰ ਵਾਲੀ ਰਬਾਬ ਵਿੱਚੋਂ ਕੀ ਅਵਾਜ਼ ਨਿਕਲ ਸਕਦੀ ਸੀ।

**ਟੂਟੀ ਤੰਤੁ ਨ ਬਜੈ ਰਬਾਬੁ।।**
**ਭੂਲਿ ਬਿਗਾਰਿਓ ਅਪਨਾ ਕਾਜੁ।।**

ਭੁੱਲ ਜਾਂ ਗ਼ਲਤੀ ਉਹ ਜ਼ਿਆਦਾ ਕਾਜ ਵਿਗਾੜ ਸਕਦੀ ਹੈ ਜੋ ਜਾਣ ਕੇ ਕੀਤੀ ਜਾਏ। ਜੋ ਗਿਣੀ-ਮਿਥੀ ਚਾਲ ਅਧੀਨ ਕੀਤੀ ਜਾਏ। ਸਮਝਿਆ ਤਾਂ ਇਹ ਜਾਏ ਕਿ ਪੌ ਬਾਰਾਂ ਹੋਣਗੇ ਪਰ ਪੈਣ ਤਿੰਨ ਕਾਣੇ। ਰਾਵਣ ਨੇ ਗ਼ਲਤੀ ਕੀਤੀ ਆਪਣੀ ਵਿਸ਼ਾਲ ਸੈਨਾ, ਬਹੁਤ ਸਾਰੇ ਪੁੱਤਰਾਂ ਪੋਤਰਿਆਂ, ਭਰਾਵਾਂ, ਸਮੁੰਦਰ ਵਿੱਚ ਵਸੇ ਸੁਰੱਖਿਅਤ ਦੇਸ ਲੰਕਾ ਦੇ ਸਿਰ ਉੱਤੇ ਪਰ ਮਿਲਿਆ ਕੀ? ਪ੍ਰਾਪਤੀ ਕੀ ਹੋਈ? ਉਹ ਵਿਦਵਾਨ ਸੀ ਪਰ ਮੂਰਖ ਕਿਹਾ ਗਿਆ। ਪਤਾ ਨਹੀਂ ਕਿੰਨੇ ਲੱਖਾਂ ਹਜ਼ਾਰਾਂ ਸਾਲ ਉਸ ਨੂੰ ਯੁੱਧ ਵਿੱਚ ਤੇ ਫ਼ੌਜ ਤੇ ਰਿਸ਼ਤੇਦਾਰਾਂ ਸਹਿਤ ਮਰੇ ਨੂੰ ਹੋ ਗਏ ਹਨ। ਫਿਰ ਵੀ ਉਸ ਨੂੰ ਕੋਈ ਚੰਗਾ ਮਨੁੱਖ ਨਹੀਂ ਸਮਝਦਾ।

ਇਸ ਤਰ੍ਹਾਂ ਦਾ ਸਗੋਂ ਇਸ ਤੋਂ ਭੈੜਾ ਹਾਲ ਹੋਇਆ ਕੌਰਵਾਂ, ਪਾਂਡਵਾਂ ਦੀ ਲੜਾਈ ਵਿੱਚ ਕੌਰਵਾਂ ਤੇ 18 ਖੂਹਣੀ ਸੈਨਾ ਦਾ। ਉਸ ਲੜਾਈ ਦਾ ਕਾਰਨ ਵੀ ਕਿਸੇ ਦੀ ਹਉਮੈ ਹੰਕਾਰ ਕਾਰਨ ਕੀਤੀ ਗਈ ਗ਼ਲਤੀ ਸੀ।

ਗ਼ਲਤੀ ਤਾਂ ਅਸ਼ੋਕ ਨੇ ਵੀ ਕੀਤੀ ਸੀ, ਕਲਿੰਗਾ ਦੀ ਲੜਾਈ ਲੜ ਕੇ। 3 ਲੱਖ ਮਨੁੱਖੀ ਜਾਨਾਂ ਸੁੱਸਰੀ ਵਾਂਗ ਸੌਂ ਗਈਆਂ ਸਨ ਪਰ ਉਸਨੂੰ ਅਹਿਸਾਸ ਹੋਇਆ ਗ਼ਲਤੀ ਮੇਰੀ ਸੀ। ਸੋ ਉਸ ਵਿੱਚ ਐਸਾ ਪਲਟਾ ਆਇਆ ਕਿ ਉਸ ਨੇ ਅੱਗੇ ਤੋਂ ਯੁੱਧ ਨਾ ਲੜਨ ਦਾ ਨਿਰਨਾ ਲਿਆ। ਉਸ ਸਮਰਾਟ ਅਸ਼ੋਕ ਦੀ ਨਿਸ਼ਾਨੀ ਭਾਰਤ ਦੇ ਅਸ਼ੋਕ ਚੱਕਰ ਦੇ ਰੂਪ ਵਿੱਚ ਅੱਜ ਵੀ ਨਜ਼ਰ ਆ ਰਹੀ ਹੈ।

ਸੰਸਾਰਕ ਸਾਂਝਾਂ ਵਿਚ ਗ਼ਲਤੀਆਂ ਤੋਂ ਬਿਨਾਂ ਮਨੁੱਖ ਇਸ ਨਾਸ਼ਵਾਨ ਸੰਸਾਰ ਨੂੰ ਸਦੀਵ ਕਾਲੀ ਸਥਿਰ ਰਹਿਣ ਵਾਲਾ ਮੰਨਣ ਦੀ ਗ਼ਲਤੀ ਕਰਦਾ ਹੈ ਜਾਂ ਉਹ ਅਕਾਲ ਪੁਰਖ ਦੀ ਹੋਂਦ ਤੋਂ ਇਨਕਾਰੀ ਹੋ ਜਾਂਦਾ ਹੈ। ਉਸ ਨੂੰ ਫਿਰ ਗ਼ਲਤ ਰਾਹ ਤੋਂ ਸਹੀ ਰਾਹ ਤੇ ਲਿਆਉਣ ਦੀ ਕਿਰਪਾ ਸਤਿਗੁਰੂ ਕਰਦਾ ਹੈ।

**ਅਗਮੁ ਅਗੋਚਰੁ ਗੁਰੂ ਦਿਖਾਇਆ।।**
**ਭੂਲਾ ਮਾਰਗਿ ਸਤਿਗੁਰਿ ਪਾਇਆ।।**

**- ਮਹਲਾ-5**

ਇਸ ਦਾ ਲਾਹਾ ਸਤਿਗੁਰੂ ਦੀ ਸ਼ਰਨ ਆਉਣ ਵਾਲਾ ਲੈ ਸਕਦਾ ਹੈ। ਜੋ ਕੋਈ ਸਿੱਖ ਸਤਿਗੁਰੂ ਦੀ ਹਜ਼ੂਰੀ ਵਿੱਚ ਆ ਕੇ ਬੇਨਤੀ ਕਰਦਾ ਹੈ ਕਿ ਆਪ ਤੋਂ ਦੂਰ ਰਹਿਣਾ ਗ਼ਲਤੀ ਮੇਰੀ ਸੀ:

**ਸੁਤੁ ਅਪਰਾਧ ਕਰਤ ਹੈ ਜੇਤੇ।।**
**ਜਨਨੀ ਚੀਤਿ ਨ ਰਾਖਸਿ ਤੇਤੇ।।**
**ਰਾਮਈਆ ਹਉ ਬਾਰਿਕੁ ਤੇਰਾ।।**
**ਕਾਹੇ ਨ ਖੰਡਸਿ ਅਵਗਨੁ ਮੇਰਾ।।**

**-ਭਗਤ ਕਬੀਰ**

ਤਾਂ ਉਹ ਸਤਿਗੁਰੂ ਦੀ ਕਿਰਪਾ ਦਾ ਲਾਹਾ ਲੈ ਸਕਦਾ ਹੈ।

(ਪੁਸਤਕ 'ਤੇ ਕੰਮੜੇ ਵਿਸਾਰਿ' ਵਿੱਚੋਂ)

ਪਹਿਲੀ ਸ਼ਹੀਦੀ ਸ਼ਤਾਬਦੀ ਤੇ

# ਸ਼ਾਂਤਮਈ ਸੰਘਰਸ਼ ਦੀ ਗੌਰਵ ਗਾਥਾ - ਸਾਕਾ ਨਨਕਾਣਾ ਸਾਹਿਬ



*—ਸੁਵਰਨ ਸਿੰਘ ਵਿਰਕ*

ਗੁਰਦੁਆਰੇ ਸਿੱਖ ਪਰਚਾਰ ਦੇ ਕੇਂਦਰ ਸਨ। ਅਠਾਰ੍ਹਵੀਂ ਸਦੀ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਬਾਅਦ ਤਕਰੀਬਨ ਅੱਧੀ ਸਦੀ, ਸਿੱਖ ਸੂਰਮਿਆਂ ਨੂੰ ਆਪਣੇ ਘਰਾਂ ਤੋਂ ਦੂਰ, ਜੰਗਲਾਂ ਪਹਾੜਾਂ ਜਾਂ ਮਾਰੂਥਲਾਂ ਵਿੱਚ ਰਹਿਣਾ ਪੈਂਦਾ ਸੀ। ਗੁਰਦੁਆਰਿਆਂ ਦਾ ਪਰਬੰਧ ਕਰਨ ਲਈ ਉਦਾਸੀ ਨਿਰਮਲੇ ਆਦਿ ਭੇਖਾਂ ਦੇ ਸਾਧੂਆਂ ਨੂੰ ਇਹ ਜ਼ਿੰਮੇਵਾਰੀ ਸਉਂਪੀ ਗਈ। ਪੰਜਾਬ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋਣ ਬਾਅਦ, ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਸਿੱਖ ਗੁਰਧਾਮਾਂ ਦੀ ਸੇਵਾ ਅਤੇ ਸਾਂਭ ਸੰਭਾਲ ਲਈ ਖੁੱਲ੍ਹੀਆਂ ਜ਼ਮੀਨਾਂ ਦੀਆਂ ਜਗੀਰਾਂ, ਇਹਨਾਂ ਗੁਰਦੁਆਰਿਆਂ ਦੇ ਨਾਮ ਲਾਈਆਂ ਗਈਆਂ। ਇਹਨਾਂ ਜ਼ਮੀਨਾਂ ਦਾ ਪ੍ਰਬੰਧ, ਇਸ ਤੋਂ ਹੋਣ ਵਾਲੀ ਆਮਦਨੀ ਅਤੇ ਲੰਗਰ, ਰਿਹਾਇਸ਼ੀ ਅਸਥਾਨਾਂ, ਮੇਲਿਆਂ ਆਦਿ ਦਾ ਖਰਚਾ, ਗੁਰੂ ਘਰਾਂ ਦੇ ਚੜ੍ਹਾਵੇ ਦੀ ਰਕਮ ਆਦਿ ਸਭਨਾਂ ਤੇ ਮਹੰਤਾਂ ਦਾ ਅਧਿਕਾਰ ਹੁੰਦਾ ਸੀ। ਸਿੱਖ ਰਾਜ ਤੱਕ ਇਹ ਮਹੰਤ ਗੁਰਦੁਆਰੇ ਦੇ ਆਸ ਪਾਸ ਦੀ ਸੰਗਤ ਦੀ ਰਾਇ ਨਾਲ ਥਾਪੇ ਜਾਂਦੇ ਸਨ ਪਰ ਅੰਗਰੇਜ਼ ਸਰਕਾਰ ਕਾਇਮ ਹੋਣ ਬਾਅਦ ਵੱਡੇ ਇਤਿਹਾਸਿਕ ਗੁਰਦੁਆਰਿਆਂ ਦੇ ਮਹੰਤਾਂ ਪੁਜਾਰੀਆਂ ਦੀ ਨਿਯੁਕਤੀ, ਪੰਜਾਬ ਦੇ ਲੈਫਨੀਨੈਂਟ ਗਵਰਨਰ ਜਾਂ ਉਸਦੇ ਨੁਮਾਇੰਦੇ ਦੀ ਮਰਜ਼ੀ ਅਨੁਸਾਰ ਕੀਤੀ ਜਾਂਦੀ ਸੀ। ਅੰਗਰੇਜ਼ ਸਰਕਾਰ ਦੀ ਗੁਰਦੁਆਰਿਆਂ ਬਾਰੇ ਨੀਤੀ, ਇਹ ਸੀ ਕਿ ਇਹ ਸਿੱਖ ਜਾਗ੍ਰਤੀ ਦੇ ਕੇਂਦਰ ਨਾ ਬਣਨ। ਇਸ ਲਈ ਜ਼ਿਆਦਾਤਰ ਮਹੰਤ, ਖ਼ੁਦ ਮਾੜੇ ਆਚਰਣ ਵਾਲੇ ਸਨ ਅਤੇ ਸਿੱਖ ਰਹੁ ਰੀਤਾਂ ਤੋਂ ਉਲਟ, ਹਰ ਤਰ੍ਹਾਂ ਦੇ ਕੁਕਰਮ ਗੁਰਦੁਆਰਿਆਂ ਵਿੱਚ ਹੁੰਦੇ ਸਨ।



*ਗੁਰਦੁਆਰਾ ਨਨਕਾਣਾ ਸਾਹਿਬ ਦੇ ਅੰਦਰ ਦਾ ਖ਼ੌਫਨਾਕ ਦ੍ਰਿਸ਼।*

ਸਰਕਾਰ ਦੀ ਮਨਸ਼ਾ ਵੀ ਇਹੋ ਸੀ ਕਿ ਗੁਰਦੁਆਰੇ ਜਾਗਦੀ ਜ਼ਮੀਰ ਵਾਲੇ ਲੋਕਾਂ ਦੇ ਜੁੜਨ ਦੇ ਕੇਂਦਰ ਬਣਨ ਦੀ ਬਜਾਏ, ਵਿਹਲੜ, ਅੱਯਾਸ਼ਾਂ, ਅਮਲੀਆਂ, ਸ਼ਰਾਬੀਆਂ ਦੇ ਅੱਡੇ ਬਣੇ ਰਹਿਣ। ਇਸ ਲਈ ਕੁਕਰਮੀ ਮਹੰਤਾਂ ਦੀ ਕੰਡ ਉੱਤੇ ਅੰਗਰੇਜ਼ੀ ਸਰਕਾਰ ਆਪਣਾ ਥਾਪੜਾ ਰੱਖਦੀ ਸੀ। ਕੌਮੀ ਜਾਗ੍ਰਿਤੀ ਲਈ ਪੰਜਾਬ ਵਿੱਚੋਂ ਸਮੇਂ ਸਮੇਂ ਚੱਲੀਆਂ ਲੋਕ ਲਹਿਰਾਂ, ਕੂਕਾ ਲਹਿਰ, ਗ਼ਦਰ ਲਹਿਰ, ਬੱਬਰ ਅਕਾਲੀ ਅੰਦੋਲਨ ਆਦਿ ਨੂੰ ਇਸੇ ਲਈ ਸਰਕਾਰ ਪ੍ਰਸਤ ਸਿੱਖ ਤਖਤ ਸਾਹਿਬਾਨ ਦੇ ਪੁਜਾਰੀਆਂ ਵੱਲੋਂ, ਵਿਰੋਧ ਦਾ ਸਾਹਮਣਾ ਕਰਨਾ ਪਿਆ ਸੀ। ਪਹਿਲੀ ਸੰਸਾਰ ਜੰਗ ਦੇ ਖਾਤਮੇ ਬਾਅਦ, ਰੌਲਟ ਐਕਟ ਲਾਗੂ ਹੋਣ ਨਾਲ ਕੇਂਦਰੀ ਅਤੇ ਪੱਛਮੀ ਪੰਜਾਬ ਵਿੱਚ ਲੋਕ ਰੋਹ ਖ਼ਾਸਾ ਭੱਖ ਉੱਠਿਆ ਸੀ। ਇਸ ਤੋਂ ਪਹਿਲਾਂ 1911 ਵਿੱਚ ਨਵੀਂ ਦਿੱਲੀ ਵਿੱਚ, ਨਵੇਂ ਬਣੇ ਵਾਇਸਰਾਏ ਭਵਨ ਲਈ, ਗੁਰਦੁਆਰਾ ਰਕਾਬਗੰਜ ਦੀ ਚਾਰਦੀਵਾਰੀ ਦੀ ਕੰਧ ਢਾਹੇ ਜਾਣ ਤੇ ਵੀ ਸਿੱਖ ਜਗਤ ਵਿੱਚ ਰੋਸ ਫੈਲ ਗਿਆ ਸੀ। ਇਸ ਕਰਕੇ ਸਿੱਖ ਜਨਤਾ ਅੰਦੋਲਨ ਦੇ ਰੌਂਅ ਵਿੱਚ ਸੀ। ਹੁਣ ਗੁਰਦੁਆਰਾ ਨਨਕਾਣਾ ਸਾਹਿਬ ਦੇ ਮਹੰਤ ਨਰਾਇਣ ਦਾਸ ਦੀਆਂ ਗੁਰਦੁਆਰਾ ਜਨਮ ਅਸਥਾਨ ਦੀ ਹਦੂਦ ਵਿੱਚ ਕੀਤੀਆਂ ਨਖੇਧੀ ਜਨਕ, ਗੈਰ ਇਖ਼ਲਾਕੀ ਕਾਰਵਾਈਆਂ ਨੇ ਸੰਗਤ ਦੇ ਹਿਰਦੇ ਵਲੂੰਧਰ ਦਿੱਤੇ ਸਨ।

ਪ੍ਰਿੰਸੀਪਲ ਤੇਜਾ ਸਿੰਘ ਜੀ ਦੀ ਲਿਖਤ ਅਨੁਸਾਰ, ਨਨਕਾਣਾ ਸਾਹਿਬ (ਪਹਿਲਾ ਨਾਮ ਰਾਇ ਭੋਇ ਦੀ ਤਲਵੰਡੀ, ਜਿੱਥੇ ਸੰਨ 1469 ਈ: ਨੂੰ ਗੁਰੂ ਨਾਨਕ ਜੀ ਦਾ ਪ੍ਰਕਾਸ਼ ਹੋਇਆ), ਦੇ ਗੁਰਦੁਆਰਾ ਜਨਮ ਅਸਥਾਨ ਅਤੇ ਗੁਰੂ ਜੀ

ਨਾਲ ਹੀ ਸਬੰਧਿਤ ਬਾਲ ਲੀਲ੍ਹਾ, ਮਾਲ ਜੀ ਸਾਹਿਬ, ਕਿਆਰਾ ਸਾਹਿਬ ਆਦਿ ਗੁਰਦੁਆਰਿਆਂ ਦੀ ਨਿਸ਼ਾਨ ਦੇਹੀ ਕਰਕੇ, ਸਿੱਖ ਸੰਗਤ ਨੂੰ ਇਹਨਾਂ ਦੀ ਸੰਭਾਲ ਕਰਨ ਦਾ ਹੁਕਮ ਗੁਰੂ ਹਰਗੋਬਿੰਦ ਸਾਹਿਬ ਨੇ ਕੀਤਾ ਸੀ। ਅਠਾਰ੍ਹਵੀਂ ਸਦੀ ਵਿੱਚ ਲਾਹੌਰ ਦਾ ਦੀਵਾਨ ਕੌੜਾ ਮੱਲ, ਮੁਲਤਾਨ ਤੋਂ ਆਉਂਦਾ ਬਾਲ ਲੀਲ੍ਹਾ ਵਿਖੇ ਰੁਕਿਆ, ਉਸ ਨੇ ਇੱਥੇ ਇਕ ਗੁਰਦੁਆਰਾ ਬਣਵਾਇਆ ਅਤੇ ਤਲਾਬ ਦੀਆਂ ਦੋ ਬਾਹੀਆਂ ਪੱਕੀਆਂ ਕੀਤੀਆਂ। ਇਸ ਥਾਂ ਦੇ ਪ੍ਰਬੰਧ ਲਈ ਉਸਨੇ ਆਪਣੇ ਸੈਨਿਕ ਦਸਤੇ ਦੇ 13 ਘੋੜ ਸਵਾਰ ਸੈਨਿਕ ਇੱਥੇ ਪੱਕੇ ਤੌਰ ਤੇ ਛੱਡ ਦਿੱਤੇ। ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਨਾਨਕ ਦੇ ਵੰਸ਼ਜ ਬਾਬਾ ਸਾਹਿਬ ਸਿੰਘ ਬੇਦੀ ਨਾਲ, ਇਸ ਅਸਥਾਨ ਦੀ ਯਾਤਰਾ ਕੀਤੀ। ਬੇਦੀ ਸਾਹਿਬ ਦੇ ਕਹਿਣ ਤੇ ਕਿ ਸਾਡੇ ਸਿੱਖ ਜਗਤ ਲਈ ਸਭ ਤੋਂ ਅਹਿਮ ਅਸਥਾਨ ਦਾ ਪ੍ਰਬੰਧ ਸੁਚਾਰੂ ਨਹੀਂ, ਮਹਾਰਾਜ ਨੇ ਕਿਹਾ ਕਿ ਉਹ ਅਗਲੇ ਦਿਨ ਸਵੇਰ ਤੋਂ ਸ਼ਾਮ ਤਕ ਗੁਰਦੁਆਰੇ ਤੋਂ ਚੱਲ ਕੇ ਜਿੱਥੋਂ ਤਕ ਆਪਣਾ ਘੋੜਾ ਫੇਰ ਲੈਣਗੇ, ਉਹ ਭੂਮੀ ਗੁਰਦੁਆਰੇ ਦੀ ਹੋ ਜਾਏਗੀ। ਬੇਦੀ ਸਾਹਿਬ ਪਹਿਲਾਂ ਉੱਤਰ ਵੱਲ ਅਤੇ ਫਿਰ ਪੂਰਬ ਦਿਸ਼ਾ ਵੱਲ ਗਏ। ਜਦੋਂ ਉਹ ਦੱਖਣ ਵੱਲ ਗਏ ਤਾਂ ਇਹ ਸੋਚ ਕੇ ਮੁੜ ਗਏ ਕਿ ਮਹਾਰਾਜਾ ਉਹਨਾਂ ਨੂੰ ਲਾਲਚੀ ਨਾ ਸਮਝ ਲਵੇ। ਪਰ ਅਜੇ ਦਿਨ ਇਕ ਘੰਟਾ ਰਹਿੰਦਾ ਸੀ ਜਦੋਂ ਕਿ ਸ਼ਰਤ ਸ਼ਾਮ ਦੇ ਲੰਗਰ ਤੋਂ ਪਹਿਲਾਂ ਪੁੱਜਣ ਦੀ ਸੀ। ਇਹ ਸਾਰੀ ਭੂਮੀ ਗੁਰਦੁਆਰੇ ਦੀ ਜਗੀਰ ਹੋ ਗਈ। ਮਹਾਰਾਜਾ ਨੇ ਹੀ ਜਨਮ ਅਸਥਾਨ ਦੀ ਸੁੰਦਰ ਇਮਾਰਤ, ਲੰਗਰ ਅਤੇ ਇਕ ਖੂਹ ਵੀ ਲੁਆ ਦਿੱਤਾ। ਸੇਵਾ ਲਈ ਉਦਾਸੀ ਸਾਧੂ ਨੀਯਤ ਕਰ ਦਿੱਤੇ।



*ਜਥੇਦਾਰ ਭਾਈ ਕਰਤਾਰ ਸਿੰਘ ਝੱਬਰ*

ਨਨਕਾਣਾ ਸਾਹਿਬ ਐਸਟੇਟ ਦਾ ਸਾਰਾ ਰਕਬਾ 17675 ਏਕੜ ਸੀ। ਪਹਿਲਾਂ ਜਦੋਂ ਇਹ ਇਲਾਕਾ ਬਰਾਨੀ ਸੀ ਤਾਂ ਜ਼ਮੀਨ ਦੀ ਆਮਦਨੀ ਜ਼ਿਆਦਾ ਨਹੀਂ ਸੀ ਪਰ ਉਨ੍ਹੀਵੀਂ ਸਦੀ ਦੇ ਨੌਂਵੇਂ ਦਹਾਕੇ ਵਿੱਚ ਦਰਿਆ ਝਨਾਂ ਤੋਂ ਨਹਿਰ ਨਿਕਲ ਆਈ ਤਾਂ ਇਹ ਜ਼ਮੀਨਾਂ ਸੋਨਾ ਉਗਲਣ ਲੱਗੀਆਂ। ਇਸ ਅਸਥਾਨ ਦੀ ਸਲਾਨਾ ਆਮਦਨੀ ਹੁਣ ਤਿੰਨ ਤੋਂ ਚਾਰ ਲੱਖ ਰੁਪੈ ਤੱਕ ਸੀ ਜੋ ਕਿ ਉਹਨਾਂ ਸਮਿਆਂ ਵਿੱਚ ਇਕ ਵੱਡੀ ਰਕਮ ਸੀ। ਸਾਧੂ ਰਾਮ ਅਤੇ ਕਿਸ਼ਨ ਦਾਸ ਦੋ ਅਜਿਹੇ ਵਿਭਚਾਰੀ ਮਹੰਤ ਸਨ ਜੋ ਬਦਫੈਲੀ ਕਾਰਨ ਹੋਏ ਰੋਗਾਂ ਦਾ ਸ਼ਿਕਾਰ ਹੋਏ ਸਨ। ਆਪਣੀ ਦਸਤਾਰ ਬੰਦੀ ਵੇਲੇ ਜਦੋਂ ਨਵੇਂ ਮਹੰਤ ਨਰਾਇਣ ਦਾਸ ਨੇ ਸੰਗਤ ਨੂੰ ਆਪਣੇ ਚੰਗੇ ਆਚਰਣ ਦਾ ਭਰੋਸਾ ਦਿੱਤਾ ਸੀ, ਪਰ ਮਾਇਆ ਦੀ ਚਮਕ ਨੇ ਛੇਤੀ ਹੀ ਉਹਨੂੰ ਵੀ ਪਹਿਲੇ ਮਹੰਤਾਂ ਜਿਉਂ ਪਥ ਭ੍ਰਿਸ਼ਟ ਕਰ ਦਿੱਤਾ। ਹੱਦ ਤਾਂ ਉਦੋਂ ਹੋ ਗਈ ਜਦੋਂ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਹੀ ਲਾਹੌਰ ਤੋਂ ਤਵਾਇਫ਼ਾਂ ਨੂੰ ਬੁਲਾ ਕੇ, ਮਹੰਤ ਨੇ ਮੁਜਰਾ ਵੀ ਕਰਵਾਇਆ। ਗੁਰਦੁਆਰੇ ਵਿੱਚ ਰਾਤ ਬਰਾਤੇ ਰੁੱਕਣ ਵਾਲੀਆਂ ਔਰਤ ਮੁਸਾਫਰਾਂ ਜਾਂ ਲੜਕੀਆਂ ਦੀ ਪੱਤ ਵੀ ਗੁਰੂ ਘਰ ਵਿੱਚ ਸੁਰੱਖਿਅਤ ਨਾਂ ਰਹੀ। ਸਿੱਖ ਸੰਗਤਾਂ ਲਈ ਹੁਣ ਪਾਣੀ ਸਿਰ ਤੋਂ ਲੰਘ ਚੁੱਕਿਆ ਸੀ।

ਭਾਈ ਲਛਮਣ ਸਿੰਘ ਦੀ ਪਹਿਲ ਕਦਮੀ ਤੇ ਅਕਤੂਬਰ 1920 ਦੇ ਆਰੰਭ ਵਿੱਚ ਉਸਦੇ ਪਿੰਡ ਧਾਰੋਵਾਲੀ (ਸ਼ੇਖੂਪੁਰਾ) ਵਿਖੇ ਇਕ ਵੱਡਾ ਪੰਥਕ ਦੀਵਾਨ, ਨਨਕਾਣਾ ਸਾਹਿਬ ਦੇ ਗੁਰ ਅਸਥਾਨਾਂ ਦੀ ਮਰਿਆਦਾ/ਪਵਿੱਤਰਤਾ ਬਹਾਲ ਕਰਨ ਲਈ ਹੋਇਆ। ਇਸ ਵਿੱਚ ਮਹੰਤ ਨਰਾਇਣ ਦਾਸ ਦੀਆਂ ਕਾਲੀਆਂ ਕਰਤੂਤਾਂ ਉਜਾਗਰ ਕੀਤੀਆਂ ਗਈਆਂ। ਮਹੰਤ ਨੂੰ ਆਪਣਾ ਅਤੇ ਗੁਰਦੁਆਰੇ ਦਾ ਸੁਧਾਰ ਕਰਨ ਲਈ ਕਿਹਾ ਗਿਆ। ਗੁਰਦੁਆਰੇ ਦੀ ਲੱਖਾਂ ਰੁਪੇ ਦੀ ਮਾਇਆ, ਕੁੱਝ ਗੁਰੂ ਨਾਨਕ ਵੰਸ਼ਿਜ਼ ਬੇਦੀ ਬਾਬਿਆਂ ਦੀ ਸ਼ਹਿ ਜੋ ਉਸ ਜਿਹੇ ਹੀ ਕੁਕਰਮੀ ਸਨ, ਮਹੰਤ ਮਾਝੇ ਦੇ ਮਸ਼ਹੂਰ ਪਿੰਡ ਲਲਿਆਣੀ (ਲਾਹੌਰ) ਦਾ ਭੁੱਲਰ ਜੱਟ ਸੀ ਅਤੇ ਮਾਝੇ ਦੇ ਚੋਖੇ ਬਦਮਾਸ਼ਾਂ ਤੱਕ ਉਸਦੀ ਰਸਾਈ ਸੀ। ਇਸ ਤੋਂ ਵੀ ਵੱਧ ਅੰਗਰੇਜ਼ ਸਰਕਾਰ ਦੀ ਅਫਸਰ ਸ਼ਾਹੀ ਉਹ ਦੁਆਰਾ ਦਿੱਤੀਆਂ ਜਾਂਦੀਆਂ ਵੱਡੀਆਂ ਡਾਲੀਆਂ ਕਾਰਨ ਅਤੇ ਆਪਣੇ ਸਿਆਸੀ ਮਕਸਦ ਲਈ ਉਸ ਦੀ ਕੰਡ ਤੇ ਸੀ, ਇਸ ਲਈ ਮਹੰਤ ਨੇ ਸੁਧਰਨ ਦੀ ਬਜਾਏ ਹੋਰ ਵਿਗੜਨ ਦਾ ਰਾਹ ਚੁਣਿਆ। ਸੁਧਾਰ ਦੀ ਮੰਗ ਕਰਨ ਵਾਲੀ ਸਿੱਖ ਸੰਗਤ ਜਾਂ ਆਗੂਆਂ ਦਾ ਹਥਿਆਰਬੰਦ ਮੁਕਾਬਲਾ ਕਰਨ ਲਈ, ਉਸਨੇ ਅਸਤਰ ਸ਼ਸ਼ਤਰ ਅਤੇ ਦਾਰੂ ਸਿੱਕਾ ਇਕੱਠਾ ਕਰਨ ਦੇ ਨਾਲ ਨਾਲ ਤਨਖਾਹਦਾਰ ਗੁੰਡੇ ਵੀ 400 ਦੀ ਗਿਣਤੀ ਵਿੱਚ ਭਰਤੀ ਕਰ ਲਏ ਅਤੇ ਆਪਣੇ ਪਿਆਲੀ ਚੱਟਾਂ ਨੂੰ ਵੀ ਥੋਹੜੇ ਸਮੇਂ ਦੀ ਸੂਚਨਾ ਤੇ ਤੁਰੰਤ ਪੁੱਜਣ ਲਈ ਸੁਚੇਤ ਕਰ ਦਿੱਤਾ। ਲੋਹਾ ਖਰੀਦ ਕੇ ਕੁੱਝ ਲੋਹਾਰ ਸੱਦ ਲਏ ਅਤੇ ਗੁਰਦੁਆਰੇ ਵਿੱਚ

ਛਵੀਆਂ, ਗੰਡਾਸੇ, ਟਕੂਏ, ਕੁਹਾੜੇ ਆਦਿ ਧੜਾ ਧੜ ਬਣਨ ਲੱਗ ਪਏ। ਬਾਬਾ ਕਰਤਾਰ ਸਿੰਘ ਬੇਦੀ ਅਫਸਰਾਂ ਦਾ ਮੇਲੀ ਗੇਲੀ ਸੀ, ਉਹ ਮਹੰਤ ਦਾ ਵੱਡਾ ਸਲਾਹਕਾਰ ਬਣ ਗਿਆ। ਸਿੱਖਾਂ ਵੱਲੋਂ ਬਣਾਈ ਜਾਣ ਵਾਲੀ ਕਿਸੇ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮੰਨਣ ਦੀ ਥਾਂ ਮਹੰਤ ਤੇ ਉਸਦੇ ਬੇਲੀਆਂ ਨੇ ਨਰਾਇਣ ਦਾਸ ਨੂੰ ਪਰਧਾਨ ਅਤੇ ਬਸੰਤ ਦਾਸ ਮਾਨਕ ਨੂੰ ਸਕੱਤਰ ਮੰਨ ਕੇ, ਆਪਣੀ ਸਨਾਤਨ ਕਮੇਟੀ ਬਣਾ ਲਈ। ਮਹੰਤ ਨੇ ਪ੍ਰਾਪੇਗੰਡੇ ਲਈ 60,000 ਰੁਪੈ ਦੇ ਕੇ, ਲਾਹੌਰੋਂ "ਸੰਤ-ਸੇਵਕ'' ਨਾਂ ਦਾ ਇਕ ਪਰਚਾ ਕੱਢਣਾ ਸ਼ੁਰੂ ਕਰ ਦਿੱਤਾ।

ਮਹੰਤ ਨੇ ਹਦਾਇਤ ਜ਼ਾਰੀ ਕੀਤੀ ਕਿ ਕਿਸੇ ਵੀ ਕਿਰਪਾਨ ਧਾਰੀ ਸਿੱਖ ਨੂੰ ਗੁਰਦੁਆਰੇ ਦੇ ਅੰਦਰ ਮੱਥਾ ਟੇਕਣ ਲਈ ਨਾਂ ਆਉਣ ਦਿੱਤਾ ਜਾਵੇ। ਸੰਨ 1920 ਦੀ ਕੱਤਕ ਪੁੰਨਿਆ ਤੇ ਗੁਰਪੁਰਬ ਮੌਕੇ ਉੱਚਾ, ਲੰਮਾ, ਸੁੰਦਰ ਭਾਈ ਲਛਮਣ ਸਿੰਘ ਧਾਰੋਵਾਲੀ ਆਪਣੇ ਪੰਜ ਸੱਤ ਸਿੰਘਾਂ ਸਣੇ, ਜਦੋਂ ਗੁਰਦੁਆਰੇ ਸਿਰ ਨਿਵਾਉਣ ਆਇਆ ਤਾਂ ਮਹੰਤ ਦੇ ਗੁੰਡਾ ਗਰੋਹ ਨੇ ਉਸ ਨੂੰ ਘੇਰਨਾ ਚਾਹਿਆ ਸੀ। ਭਾਈ ਸਾਹਿਬ ਦੀ ਸ਼ਹੀਦੀ ਦਾ ਦਿਨ ਅਜੇ ਦੂਰ ਸੀ, ਉਸ ਦਿਨ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਅਤੇ ਸੀ.ਆਈ.ਡੀ. ਦਾ ਸੁਪਰਡੈਂਟ ਮੌਕੇ ਤੇ ਸਨ ਜਿਸ ਕਾਰਨ ਉਹਨਾਂ ਦੀ ਦਖਲ ਅੰਦਾਜ਼ੀ ਨਾਲ ਇਹ ਭਾਣਾ ਉਹਨਾਂ ਦੀ ਮੌਜੂਦਗੀ ਵਿੱਚ ਨਾਂ ਵਾਪਰਿਆ। ਸਿੱਖ ਸੰਗਤ ਨੂੰ ਮਹੰਤ ਦੀਆਂ ਖੂਨੀ ਤਿਆਰੀਆਂ ਦਾ ਗਿਆਨ ਸੀ ਪਰ ਉਹ ਆਪਣੀ ਸ਼ਾਂਤਮਈ ਦੀ ਨੀਤੀ ਤੇ ਚੱਲਦਿਆਂ, ਆਪਣੇ ਵੱਲੋਂ ਸਦਾ ਪੁਰ ਅਮਨ ਰਹਿਣ ਦਾ ਹੀ ਪਰਚਾਰ ਕਰਦੇ ਸਨ। ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 4-5-6 ਮਾਰਚ 1921 ਨੂੰ ਨਨਕਾਣਾ ਸਾਹਿਬ ਵਿਖੇ ਸਾਰੇ ਪੰਥ ਨੂੰ ਜੁੜਨ ਦਾ ਸੱਦਾ ਦਿੱਤਾ ਤਾਂਕਿ ਮਹੰਤ ਦਾ ਸੁਧਾਰ ਕੀਤਾ ਜਾਵੇ। ਉਹਨਾਂ ਨੇ ਇਕ ਛਪਿਆ ਸੂਚਨਾ ਪੱਤਰ, ਪੰਜਾਬ ਸਰਕਾਰ, ਸਿੱਖ ਰਾਜਿਆਂ, ਸਿੱਖ ਜਨਤਾ ਅਤੇ ਦਿਲਚਸਪੀ ਰੱਖਣ ਵਾਲੇ ਹੋਰਨਾਂ ਨੂੰ ਭੇਜ ਕੇ, ਗੁਰਦੁਆਰੇ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ, ਸਹਿਯੋਗ ਦੇਣ ਲਈ ਕਿਹਾ। ਪ੍ਰਸਤਾਵਿਤ ਸੰਮੇਲਨ ਦੇ ਲੰਗਰ ਆਦਿ ਦੇ ਪ੍ਰਬੰਧ ਲਈ, ਲਛਮਣ ਸਿੰਘ ਧਾਰੋਵਾਲੀ, ਦਲੀਪ ਸਿੰਘ ਸਾਂਗਲਾ (ਸ਼ੇਖੂਪੁਰਾ), ਤੇਜਾ ਸਿੰਘ ਸਮੁੰਦਰੀ, ਕਰਤਾਰ ਸਿੰਘ ਝੱਬਰ ਅਤੇ ਬਖਸ਼ੀਸ਼ ਸਿੰਘ ਤੇ ਆਧਾਰਿਤ ਇਕ ਕਮੇਟੀ ਬਣਾਈ ਗਈ।



*ਭਾਈ ਸਾਹਿਬ ਦਲੀਪ ਸਿੰਘ ਸ਼ਹੀਦ*

ਮਹੰਤ ਇਕ ਪਾਸੇ ਤਾਂ ਆਪਣੀਆਂ ਜੰਗੀ ਤਿਆਰੀਆਂ ਵਿੱਚ ਰੁੱਝਿਆ ਰਿਹਾ ਤੇ ਦੂਜੇ ਬੰਨੇ ਸਿੱਖ ਆਗੂਆਂ ਨੂੰ ਧੋਖਾ ਦੇਣ ਲਈ, (ਹੁਣ ਦੀ ਭਾਰਤ ਦੀ ਮੋਦੀ ਸਰਕਾਰ ਵਾਂਗੂੰ) ਗੱਲਬਾਤ ਦਾ ਸਵਾਂਗ ਵੀ ਰਚਦਾ ਰਿਹਾ। ਲਾਹੌਰ ਵਿਖੇ ਭਾਈ ਕਰਤਾਰ ਸਿੰਘ ਝੱਬਰ ਨੂੰ ਮਿਲ ਕੇ ਮਹੰਤ ਨੇ ਕਿਹਾ ਕਿ ਉਹਨੂੰ ਕੀਤੇ ਜਾਣ ਵਾਲੇ ਸਮਝੌਤੇ ਦੀਆਂ ਤਿੰਨ ਸ਼ਰਤਾਂ ਦੱਸੀਆਂ। ਮਹੰਤ ਗੁਰਦੁਆਰਾ ਕਮੇਟੀ ਨੂੰ ਮੰਨ ਲਵੇਗਾ, ਬਸ਼ਰਤੇ ਕਿ (1) ਉਸਨੂੰ ਗੁਰਦੁਆਰੇ ਵਿੱਚੋਂ ਕੱਢਿਆ ਨਾਂ ਜਾਏ (2) ਉਸਨੂੰ ਕਮੇਟੀ ਦਾ ਮੈਂਬਰ ਬਣਾਇਆ ਜਾਏ ਅਤੇ (3) ਉਸਨੂੰ ਤਨਖਾਹ ਦੀ ਥਾਂ ਗੁਰਦੁਆਰੇ ਦੀ ਆਮਦਨ ਵਿੱਚੋਂ ਇਕ ਨਿਸ਼ਚਿਤ ਹਿੱਸਾ ਦਿੱਤਾ ਜਾਵੇ। ਝੱਬਰ ਨੇ ਕਿਹਾ ਜੇ ਤੁਸੀਂ ਸੁਧਰਨ ਲਈ ਤਿਆਰ ਹੋ ਤਾਂ ਪਹਿਲੀ ਅਤੇ ਤੀਜੀ ਸ਼ਰਤ ਮੰਨੀ ਜਾ ਸਕਦੀ ਹੈ। ਦੂਜੀ ਸ਼ਰਤ ਬਾਰੇ ਤਾਂ ਸ਼ਿਰੋਮਣੀ ਕਮੇਟੀ ਹੀ ਦੱਸੇਗੀ। ਝੱਬਰ ਨੇ ਗੱਲ ਕਮੇਟੀ ਤੱਕ ਪੁਚਾਈ ਅਤੇ ਉਹਨਾਂ ਮਹੰਤ ਨਾਲ ਗੱਲਬਾਤ ਅੱਗੇ ਤੋਰਨ ਲਈ ਇਕ ਛੋਟੀ ਕਮੇਟੀ ਬਣਾ ਦਿੱਤੀ ਜਿਸ ਵਿੱਚ ਸ੍ਰ. ਬੂਟਾ ਸਿੰਘ ਵਕੀਲ ਸ਼ੇਖੂਪੁਰਾ, ਸ੍ਰ. ਤੇਜਾ ਸਿੰਘ ਸਮੁੰਦਰੀ, ਬਾਬਾ ਕਿਹਰ ਸਿੰਘ ਪੱਟੀ, ਪ੍ਰੋ. ਜੋਧ ਸਿੰਘ ਤੇ ਭਾਈ ਕਰਤਾਰ ਸਿੰਘ ਝੱਬਰ ਸ਼ਾਮਿਲ ਸਨ। ਅਗਲੇ ਦਿਨਾਂ ਵਿੱਚ ਇਸ ਕਮੇਟੀ ਨਾਲ ਗੱਲਬਾਤ ਕਰਨ ਲਈ ਮਹੰਤ ਨੇ ਗੁਰਦੁਆਰਾ ਸੱਚਾ ਸੌਦਾ ਚੂਹੜਕਾਣਾ (ਸ਼ੇਖੂਪੁਰਾ) ਅਤੇ ਲਾਹੌਰ ਵਾਰ ਵਾਰ ਤਿੰਨ ਥਾਂ ਮਿੱਥੇ ਪਰ ਮਿੱਥੇ ਦਿਨ ਤੇ ਉਹ ਆਪ ਨਾਂ ਆ ਕੇ ਆਪਣੇ ਹੋਰ ਬੰਦੇ ਭੇਜ ਕੇ ਆਗੂਆਂ ਨੂੰ ਫਿਰ...ਫਿਰ... ਕਹਿਕੇ ਟਕਰਾਉਂਦਾ ਰਿਹਾ। ਮਹੰਤ ਅਖਬਾਰਾਂ ਵਿੱਚ ਛਪਦੀਆਂ, ਉਸ ਦੇ ਸਿੱਖਾਂ ਦਾ ਹਥਿਆਰਬੰਦ ਮੁਕਾਬਲਾ ਕਰਨ ਦੀਆਂ ਖ਼ਬਰਾਂ ਨੂੰ, ਗੱਲਬਾਤ ਦੇ ਨਾਟਕ ਨਾਲ ਕੱਜਣ ਦੇ ਆਹਰ ਵਿੱਚ ਸੀ।

ਅਕਾਲੀ ਆਗੂਆਂ ਨੇ ਖਾਸ ਕਰਕੇ ਕਰਤਾਰ ਸਿੰਘ ਝੱਬਰ ਹੋਰਾਂ ਵੀ ਆਪਣੇ ਸੂਹੀਏ ਛੱਡੇ ਹੋਏ ਸਨ ਜੋ ਨਨਕਾਣਾ ਸਾਹਿਬ ਅਤੇ ਮਹੰਤ ਦੀ ਤਿਆਰੀ ਦੀਆਂ ਪਲ ਪਲ ਦੀਆਂ ਖ਼ਬਰਾਂ,

ਉਹਨਾਂ ਨੂੰ ਦਿੰਦੇ ਸਨ। ਇਹਨਾਂ ਤੋਂ ਪਤਾ ਲੱਗਾ ਕਿ ਨਨਕਾਣਾ ਸਾਹਿਬ ਦੇ ਇਕੱਠ ਵੇਲੇ, ਗੱਲਬਾਤ ਦੇ ਬਹਾਨੇ, ਮਹੰਤ ਜਨਮ ਅਸਥਾਨ ਦੇ ਅੰਦਰ ਆਗੂਆਂ ਨੂੰ ਬੁਲਾਏਗਾ ਅਤੇ ਸਾਰਿਆਂ ਦਾ ਇੱਕੋ ਸਮੇਂ ਉੱਥੇ ਸਫਾਇਆ ਕਰ ਦਿੱਤਾ ਜਾਏਗਾ। ਇਸ ਤੇ ਜੱਥੇਦਾਰ ਝੱਬਰ ਅੱਗ ਬਬੂਲਾ ਹੋ ਗਿਆ ਤੇ ਗੁਰਦੁਆਰਾ ਖਰਾ (ਸੱਚਾ) ਸੌਦਾ ਪੁੱਜ ਕੇ ਆਪਣੇ ਜੱਥੇ ਦੇ ਸਿੰਘਾਂ ਨੂੰ ਸੱਦ ਲਿਆ। ਉਹਨਾਂ ਨਾਲ ਮਹੰਤ ਦੇ ਭੈੜੇ ਇਰਾਦੇ ਦੀ ਚਰਚਾ ਕਰਕੇ, ਫੈਸਲਾ ਕੀਤਾ ਕਿ ਇਸ ਸ਼ੈਤਾਨੀ ਕਾਰੇ ਨੂੰ ਵਾਪਰਨ ਤੋਂ ਰੋਕਣ ਲਈ ਸਾਨੂੰ ਮਿੱਥੀ ਤਰੀਕ ਤੋਂ ਅਗਦੀਂ ਹੀ ਨਨਕਾਣਾ ਸਾਹਿਬ ਪੁੱਜ ਕੇ, ਗੁਰਦੁਆਰੇ ਦਾ ਕਬਜ਼ਾ ਲੈ ਲੈਣਾ ਚਾਹੀਦਾ ਹੈ। ਉਹਨਾਂ ਦੇ ਬੰਦੇ ਤੇ ਭਾਈ ਲਛਮਣ ਸਿੰਘ ਧਾਰੋਵਾਲੀ ਅਤੇ ਬੂਟਾ ਸਿੰਘ ਲਾਇਲਪੁਰ 17 ਫਰਵਰੀ ਨੂੰ ਸੱਚਾ ਸੌਦਾ ਵਿਖੇ ਪੁੱਜ ਗਏ। ਤਜ਼ਵੀਜ਼ਿਆ ਗਿਆ ਕਿ ਭਾਈ ਬੂਟਾ ਸਿੰਘ 19 ਫਰਵਰੀ ਦੀ ਸਵੇਰੇ ਨਨਕਾਣਾ ਸਾਹਿਬ ਪੁੱਜ ਜਾਏ ਅਤੇ ਭਾਈ ਲਛਮਣ ਸਿੰਘ ਇਸੇ ਰਾਤ ਨੂੰ ਆਪਣੇ ਜੱਥੇ ਸਮੇਤ ਚੰਦਰਕੋਟ ਦੀ ਨਹਿਰ ਦੀ ਝਾਲ ਤੇ ਪੁੱਜ ਜਾਏ। ਇਹ ਝਾਲ ਨਨਕਾਣਾ ਸਾਹਿਬ ਤੋਂ ਕੁੱਝ ਕੁ ਮੀਲਾਂ ਤੇ ਹੀ ਸੀ। ਇੱਥੇ ਹੀ 19 ਫਰਵਰੀ ਦੀ ਰਾਤ ਨੂੰ ਝੱਬਰ ਜੀ ਨੇ ਆਪਣਾ ਜੱਥਾ ਲੈ ਕੇ ਅੱਪੜਨਾ ਸੀ।

ਭਾਈ ਬੂਟਾ ਸਿੰਘ ਲਾਇਲਪੁਰ ਗਿਆ ਅਤੇ ਆਪਣੇ ਨਾਲ ਦੇ ਸਾਥੀਆਂ ਨੂੰ ਮਿਲ ਕੇ 19 ਫਰਵਰੀ ਸਵੇਰੇ, ਮਿੱਥੀ ਯੋਜਨਾ ਜਿਉਂ ਨਨਕਾਣਾ ਸਾਹਿਬ ਪੁੱਜ ਗਿਆ। ਝੱਬਰ ਦਾ ਫੈਸਲਾ ਸ਼ਿਰੋਮਣੀ ਕਮੇਟੀ ਦੇ ਫੈਸਲੇ ਤੋਂ ਉਲਟ ਸੀ ਅਤੇ ਉਹ ਜਾਣਦਾ ਸੀ ਕਿ ਕਮੇਟੀ ਉਹਨਾਂ ਦੀ ਇਸ ਕਾਰਵਾਈ ਦੀ ਆਗਿਆ ਨਹੀਂ ਦੇਵੇਗੀ। ਇਸੇ ਲਈ ਉਹਨੇ ਆਪਣੇ ਸਾਥੀਆਂ ਨੂੰ ਇਹ ਫੈਸਲਾ, ਗੁਪਤ ਰੱਖਣ ਅਤੇ ਇੱਥੋਂ ਤੱਕ ਕਿ ਇਸ ਸਮੇਂ ਰਾਵੀ ਤੋਂ ਪਾਰ ਦੇ ਕਿਸੇ ਆਦਮੀ ਨਾਲ ਗੱਲਬਾਤ ਨਾਂ ਕਰਨ ਦੀ ਹਦਾਇਤ ਕੀਤੀ ਸੀ। ਪਰ ਭਾਈ ਬੂਟਾ ਸਿੰਘ ਤੋਂ ਇਸ ਫੈਸਲੇ ਦਾ ਪਤਾ, ਸ੍ਰ. ਹਰਚੰਦ ਸਿੰਘ, ਸ੍ਰ. ਤੇਜਾ ਸਿੰਘ ਸਮੁੰਦਰੀ ਅਤੇ ਮਾਸਟਰ ਤਾਰਾ ਸਿੰਘ ਨੂੰ ਲੱਗ ਗਿਆ। ਇਹਨਾਂ ਤਿੰਨਾਂ ਆਗੂਆਂ ਨੇ ਕਮੇਟੀ ਦੇ ਫੈਸਲੇ ਦੀ ਉਲੰਘਣਾ ਨਾਂ ਪਸੰਦ ਕਰਦਿਆਂ, ਉੱਨੀ ਤਾਰੀਖ ਸਵੇਰੇ ਲਾਹੌਰ 'ਅਕਾਲੀ' ਦੇ ਦਫਤਰ ਜਾ ਪਹੁੰਚ ਕੀਤੀ। ਇੱਥੇ ਉਹਨਾਂ ਦੇ ਨਾਲ ਸ੍ਰ. ਸਰਦੂਲ ਸਿੰਘ ਕਵੀਸ਼ਰ, ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਸ੍ਰ. ਜਸਵੰਤ ਸਿੰਘ ਝਬਾਲ ਅਤੇ ਭਾਈ ਦਲੀਪ ਸਿੰਘ ਸਾਂਗਲਾ ਵੀ ਸ਼ਾਮਲ ਹੋ ਗਏ। ਤੁਰੰਤ ਵਿਚਾਰ ਵਟਾਂਦਰੇ ਤੋਂ ਬਾਅਦ ਮਿੱਥੀ ਤਾਰੀਖ ਤੋਂ ਪਹਿਲਾਂ ਨਨਕਾਣਾ ਸਾਹਿਬ ਨਾਂ ਜਾਣ ਦਾ ਫੈਸਲਾ ਕੀਤਾ। ਜਸਵੰਤ ਸਿੰਘ ਅਤੇ ਦਲੀਪ ਸਿੰਘ ਨੂੰ ਜੱਥੇਦਾਰ ਝੱਬਰ ਨੂੰ ਨਨਕਾਣਾ ਸਾਹਿਬ ਜਾਣ ਤੋਂ ਰੋਕਣ ਲਈ ਭੇਜਿਆ। ਉਹ ਉਸੇ ਦਿਨ 1 ਵਜੇ ਬਾਅਦ ਦੁਪਹਿਰ ਖਰਾ ਸੌਦਾ ਪੁੱਜ ਗਏ ਅਤੇ ਸ਼ਾਮ ਦੇ 8 ਵਜੇ ਤੱਕ ਉਹਨਾਂ ਜੱਥੇਦਾਰ ਨੂੰ ਮਨਾ ਲਿਆ ਕਿ ਉਹ ਨਨਕਾਣਾ ਸਾਹਿਬ ਨਹੀਂ ਜਾਏਗਾ। ਝੱਬਰ ਹੋਰਾਂ ਦੇ ਰੋਜ਼ ਨਾਮਚੇ ਵਿੱਚ ਦਰਜ਼ ਹੈ ਕਿ ਨੜਾਲੀ (ਰਾਵਲਪਿੰਡੀ) ਤੋਂ 60 ਸਿੰਘਾਂ ਦਾ ਜੱਥਾ ਲੈ ਕੇ ਸੰਤ ਤੇਜਾ ਸਿੰਘ ਪੁੱਜੇ ਸਨ। ਜਦੋਂ ਝੱਬਰ ਅੱਜ ਹੀ ਨਨਕਾਣੇ ਜਾਣ ਲਈ ਬਜ਼ਿੱਦ ਸੀ ਤਾਂ ਇਹਨਾਂ ਸੰਤ ਜੀ ਨੇ ਕਿਹਾ ਕਿ ਜੇ ਤੁਸੀਂ ਹੁਣ ਵਿਹਰ ਕੇ ਜਾਂਦੇ ਹੋ ਤਾਂ ਗੁਰੂ ਅਤੇ ਪੰਥ ਦੇ ਦੇਣਦਾਰ ਹੋਵੋਗੇ। ਇਸ ਤੇ ਝੱਬਰ ਹੋਰਾਂ ਨੇ ਰੁੱਕਣ ਦਾ ਫੈਸਲਾ ਕੀਤਾ ਸੀ ਕਿ ਹੁਣ ਵੱਡੀ ਆਨ ਸਾਹਮਣੇ ਆ ਗਈ ਹੈ। ਭਾਈ ਦਲੀਪ ਸਿੰਘ ਸਾਂਗਲੇ ਦੇ ਜ਼ਿੰਮੇ ਲੱਗਾ ਕਿ ਉਹ ਭਾਈ ਲਛਮਣ ਸਿੰਘ ਦੇ ਜੱਥੇ ਨੂੰ ਰੋਕਣਗੇ। ਝੱਬਰ ਦੇ ਜੱਥੇ ਵਿੱਚੋਂ ਤਿੰਨ ਘੋੜ ਸੁਆਰਾਂ ਨੂੰ ਨਾਲ ਲੈ ਕੇ ਉਹ ਚੰਦਰਕੋਟ ਦੀ ਝਾਲ ਤੇ ਪੁੱਜੇ। ਪਰ ਉੱਥੇ ਲਛਮਣ ਸਿੰਘ ਹੋਰਾਂ ਦਾ ਜੱਥਾ ਨਾਂ ਮਿਲਣ ਤੇ ਉਹ ਨਨਕਾਣਾ ਸਾਹਿਬ ਗੁਰਦੁਆਰਾ ਜਨਮ ਅਸਥਾਨ ਤੋਂ ਇੱਕ ਮੀਲ ਦੂਰ, ਭਾਈ ਉੱਤਮ ਸਿੰਘ ਦੇ ਕਾਰਖਾਨੇ ਵਿੱਚ ਆ ਟਿਕੇ। ਲਾਹੌਰ "ਅਕਾਲੀ" ਅਖਬਾਰ ਦੇ ਦਫਤਰ ਤੋਂ ਮਾਸਟਰ ਤਾਰਾ ਸਿੰਘ ਅਤੇ ਤੇਜਾ ਸਿੰਘ ਸਮੁੰਦਰੀ, ਸ਼ਿਰੋਮਣੀ ਕਮੇਟੀ ਦੀ ਮੀਟਿੰਗ ਲਈ ਅੰਮ੍ਰਿਤਸਰ ਗਏ। ਉੱਥੇ ਇਹ ਫੈਸਲਾ ਹੋਇਆ ਕਿ ਇਹ ਦੋਵੇਂ ਸੱਜਣ ਛੇਤੀ ਤੋਂ ਛੇਤੀ ਉੱਥੋਂ ਵਾਪਸ ਮੁੜਨ ਅਤੇ ਸਿੰਘਾਂ ਨੂੰ ਨਨਕਾਣਾ ਸਾਹਿਬ ਜਾਣ ਤੋਂ ਰੋਕਣ।

ਭਾਈ ਲਛਮਣ ਸਿੰਘ ਧਾਰੋਵਾਲੀ ਤੋਂ ਛੇ ਸਿੰਘਾਂ ਸਮੇਤ 19 ਤਾਰੀਖ ਦੀ ਸ਼ਾਮ ਨੂੰ ਕੁੱਝ ਲੇਟ ਚੱਲੇ ਸਨ। ਇਹਨਾਂ ਦੇ ਨਾਲ ਇਹਨਾਂ ਦੀ ਸਿੰਘਣੀ ਅਤੇ ਇੱਕ ਬੀਬੀ ਉਸਤਾਨੀ ਵੀ ਸੀ। ਇਕ ਹੋਰ ਬੀਬੀ ਰਸਤੇ ਵਿੱਚੋਂ ਰੱਲ ਗਈ। ਨਿਜ਼ਾਮਪੁਰ ਦੇਵਾ ਸਿੰਘ ਵਾਲਾ ਪਿੰਡ ਤੋਂ 19, 11 ਜਣੇ ਧੰਨੂਵਾਲ ਤੋਂ, 7 ਜਾਂ 8 ਚੇਲੇਵਾਲ ਤੋਂ, ਥੋਥੀਆਂ ਤੋਂ 6, 5 ਮੂਲਾ ਸਿੰਘ ਵਾਲਾ ਤੋਂ ਅਤੇ ਨਹਿਰੀ ਬਾਰ ਦੇ ਪਿੰਡਾਂ ਦੇ ਹੋਰ ਸਿੰਘ, ਕੁੱਲ ਮਿਲਾ ਕੇ ਇਹ 150 ਦੇ ਕਰੀਬ ਜੱਥਾ ਸੀ। (ਇਨ੍ਹਾਂ ਵਿੱਚੋਂ ਕੁੱਝ ਨਾਮਧਾਰੀ ਸਿੰਘ ਵੀ ਸਨ) ਤੜਕੇ ਛੇ ਵਜੇ ਤੋਂ ਰਤਾ ਪਹਿਲਾਂ ਇਹ ਜੱਥਾ ਜਨਮ ਅਸਥਾਨ ਤੋਂ ਪਹਾੜ ਵੱਲ ਭੱਠਿਆਂ ਪਾਸ ਪਹੁੰਚ ਗਿਆ। ਇੱਥੇ ਇਹਨਾਂ ਨੂੰ ਭਾਈ ਦਲੀਪ ਸਿੰਘ ਹੋਰਾਂ ਦਾ ਇਕ ਦੂਤ ਮਿਲਿਆ ਤੇ ਉਸਨੇ ਲਛਮਣ ਸਿੰਘ ਨੂੰ ਦਲੀਪ ਸਿੰਘ ਦਾ ਲਿਖਤੀ ਪੱਤਰ, ਵਾਪਿਸ ਮੁੜਨ ਲਈ ਦਿੱਤਾ। ਭਾਈ ਲਛਮਣ ਸਿੰਘ, ਦਲੀਪ ਸਿੰਘ ਹੋਰਾਂ ਦਾ ਬਹੁਤ ਅਦਬ ਕਰਦਾ ਸੀ ਅਤੇ ਉਹਨੇ ਮੁੜ ਜਾਣ ਦਾ ਮਨ ਬਣਾ ਲਿਆ। ਪਰ ਭਾਈ ਟਹਿਲ ਸਿੰਘ ਨਿਜ਼ਾਮਪੁਰਾ ਨੇ ਕਿਹਾ ਕਿ ਅਸੀਂ ਜਿਸ ਮੰਤਵ ਲਈ ਅਰਦਾਸ

ਕਰ ਕੇ ਤੁਰੇ ਹਾਂ ਉਸਨੂੰ ਪੂਰਾ ਕਰਕੇ ਹੀ ਰਹਾਂਗੇ, ਮੁੜਾਂਗੇ ਨਹੀਂ ਅਤੇ ਉਹਨਾਂ ਨੂੰ ਇਸ ਗੱਲ ਲਈ ਮਨਾ ਲਿਆ ਕਿ ਹੁਣ ਨੇੜੇ ਆਏ ਹਾਂ ਗੁਰਧਾਮ ਦੇ ਦਰਸ਼ਨ ਤਾਂ ਕਰ ਲਈਏ। ਨਾਲ ਹੀ ਉਹਨਾਂ ਇਹ ਵੀ ਕਿਹਾ ਕਿ ਅੱਜ ਗੁਰੂ ਹਰਰਾਇ ਸਾਹਿਬ ਦਾ ਪੁਰਬ ਹੈ ਜਿਹੜੇ ਸੈਨਾ ਹੁੰਦਿਆਂ ਵੀ ਲੜਦੇ ਨਹੀਂ ਸਨ। ਇਸ ਲਈ ਅਸਾਂ ਵੀ ਦਰਸ਼ਨ ਕਰਦਿਆਂ ਜੇ ਕੋਈ ਉਕਸਾਹਟ ਵੀ ਆਵੇ ਤਾਂ ਹੱਥ ਨਹੀਂ ਚੁੱਕਣਾ। ਸ਼ਾਂਤਮਈ ਰਹਿ ਕੇ ਗੁਰੂ ਚਰਨਾਂ ਵਿੱਚ ਆਪਾ ਬਲੀਦਾਨ ਕਰਨਾ ਹੈ। ਮਹੰਤ ਨੇ ਇਸ ਘਟਨਾ ਤੋਂ 5-6 ਦਿਨ ਪਹਿਲਾਂ ਆਪਣਾ ਪਰਿਵਾਰ ਅਤੇ ਮਾਲ ਮੱਤਾ ਲਾਹੌਰ ਪੁਚਾ ਦਿੱਤਾ ਸੀ। ਇਹਨਾਂ ਦਿਨਾਂ ਵਿੱਚ ਮਹੰਤਾਂ ਦੀ 19-20-21 ਫਰਵਰੀ ਨੂੰ ਲਾਹੌਰ ਹੋਣ ਵਾਲੀ ਕਾਨਫਰੰਸ ਕਾਰਨ, ਮਹੰਤ ਨੇ ਉੱਥੇ ਜਾਣਾ ਸੀ। ਵੈਸੇ ਉਹ ਰੋਜ਼ ਲਾਹੌਰ ਤੇ ਨਨਕਾਣਾ ਵਿਚਾਲੇ ਅਕਸਰ ਘੁੰਮਦਾ ਰਹਿੰਦਾ ਸੀ। 19 ਤਾਰੀਖ ਨੂੰ ਉਹ ਲਾਹੌਰ ਜਾਣ ਲਈ 3-44 ਤੇ ਸ਼ਾਮੀਂ ਜਾਣ ਵਾਲੀ ਗੱਡੀ ਵਿੱਚ, ਬੈਠ ਗਿਆ ਸੀ ਪਰ ਜਦੋਂ ਉਸਨੂੰ ਇਕ ਮੁਸਲਮਾਨ ਔਰਤ ਦੁਆਰਾ, ਇੱਕ ਸਿੱਖ ਜੱਥੇ ਦੇ ਬੁੱਚੇਆਣੇ ਪੁੱਜਣ ਦੀ ਖ਼ਬਰ ਮਿਲੀ ਤਾਂ ਉਹ ਗੱਡੀ ਵਿੱਚੋਂ ਉਤਰ ਆਇਆ। ਲਾਹੌਰ ਤੋਂ ਕਾਫੀ ਅਸਲਾ ਵੀ ਮੰਗਵਾ ਲਿਆ ਅਤੇ 13 ਭਗੌੜੇ ਕਾਤਲਾਂ ਸਮੇਤ, ਸੈਂਕੜੇ ਬਦਮਾਸ਼ ਇਕੱਠੇ ਕਰ ਲਏ।

ਭਾਈ ਲਛਮਣ ਸਿੰਘ ਹੋਰਾਂ ਆਪਣੇ ਜੱਥੇ ਦੀਆਂ ਬੀਬੀਆਂ ਨੂੰ ਤਾਂ ਛੇਵੀਂ ਪਾਤਸ਼ਾਹੀ ਦੇ ਗੁਰਦੁਆਰੇ, ਤੰਬੂ ਸਾਹਿਬ ਵਿਖੇ ਭੇਜ ਦਿੱਤਾ ਜਿੱਥੋਂ ਸਾਕੇ ਬਾਅਦ ਉਹ ਪਿੰਡ ਵਾਪਸ ਮੁੜ ਗਈਆਂ। ਜੱਥੇ ਦੇ ਸਿੰਘ ਜਨਮ ਅਸਥਾਨ ਦੇ ਬਾਹਰ ਸਰੋਵਰ ਵਿੱਚੋਂ ਇਸ਼ਨਾਨ ਕਰਕੇ, ਗੁਰਦੁਆਰਾ ਸਾਹਿਬ ਵਿੱਚ ਨਤਮਸਤਕ ਹੋਣ ਲਈ ਅੰਦਰ ਦਾਖਲ ਹੋ ਗਏ। ਮਹੰਤ ਨੇ ਕੁੱਝ ਦਿਨ ਪਹਿਲਾਂ ਹੀ ਗੁਰਦੁਆਰੇ ਦੇ ਮੁੱਖ ਦਰਵਾਜ਼ੇ ਨੂੰ ਲੱਕੜੀ ਦੀ ਥਾਂ ਲੋਹੇ ਦਾ ਬਣਵਾ ਦਿੱਤਾ ਸੀ। ਜਦੋਂ ਸਿੰਘ ਦਰਸ਼ਨੀ ਡਿਉਢੀ ਵਿੱਚ ਦਾਖਲ ਹੋਏ ਤਾਂ ਉਹਨਾਂ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਇਆ। ਫਿਰ ਅੰਦਰ ਜਾ ਕੇ ਗੁਰਦੁਆਰੇ ਦੇ ਸਾਂਹਵੇਂ ਜੈਕਾਰਾ ਛੱਡਿਆ ਅਤੇ ਭਾਈ ਲਛਮਣ ਸਿੰਘ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠ ਕੇ ਪਾਠ ਕਰਨ ਲੱਗ ਪਏ। ਪੰਝੀ ਕੁ ਸਿੰਘ ਹੋਰ ਅੰਦਰ ਬੈਠ ਸੱਕਦੇ ਸਨ ਕਿਉਂ ਜੁ ਇਮਾਰਤ ਬਹੁਤ ਛੋਟੀ ਸੀ।

ਮਹੰਤ ਦੇ ਗੁੰਡੇ ਤੇ ਬਦਮਾਸ਼ ਅੱਗੇ ਤਿਆਰ ਬੈਠੇ ਸਨ। ਸਿੰਘਾਂ ਦੇ ਅੰਦਰ ਜਾਂਦਿਆਂ ਹੀ ਬਦਮਾਸ਼ਾਂ ਤੇ ਗੁੰਡਿਆਂ ਨੇ ਫਾਇਰ ਖੋਹਲ ਦਿੱਤਾ। ਗੰਡਾਸੇ ਤੇ ਛਵੀਆਂ ਚੱਲ ਪਏ। ਪਹਿਲਾਂ ਇਹ ਬਦਮਾਸ਼ ਕੋਠਿਆਂ ਉੱਤੋਂ ਫਾਇਰ ਕਰਦੇ ਰਹੇ। ਫਿਰ ਹੇਠਾਂ ਆ ਕੇ ਵੱਢ ਟੁੱਕ ਸ਼ੁਰੂ ਕਰ ਦਿੱਤੀ। ਛੱਤਾਂ ਤੇ ਇੱਟਾਂ ਰੋੜਿਆਂ ਦੇ ਢੇਰ ਲੁਆਏ ਸਨ। ਉਹਨਾਂ ਦਾ ਕੋਠਿਆਂ ਤੋਂ ਸਿੰਘਾਂ ਤੇ ਮੀਂਹ ਵਰ੍ਹਾ ਦਿੱਤਾ। ਮਿੱਟੀ ਦੇ ਤੇਲ ਦੇ ਪੀਪੇ ਅਤੇ ਲੱਕੜ ਬਾਲਣ ਪਹਿਲਾਂ ਹੀ ਅੰਦਰ ਜੋੜਿਆ ਸੀ। ਫੱਟੜਾਂ ਨੂੰ ਧੂਹ ਧੂਹ ਕੇ, ਅੱਗ ਦੇ ਭਾਂਬੜਾਂ ਵਿੱਚ ਸੁੱਟ ਕੇ, ਲਾਸ਼ਾਂ ਜਲਾ ਕੇ ਸਬੂਤ ਮਿਟਾਉਣੇ ਚਾਹੇ। ਗੁਰਦੁਆਰੇ ਦੇ ਬੂਹੇ ਜੋ ਅੰਦਰਲੇ ਸਿੰਘਾਂ ਨੇ ਬੰਦ ਕੀਤੇ ਸਨ, ਪਾੜ ਕੇ ਅੰਦਰ ਗੋਲੀਆਂ ਵਰ੍ਹਾ ਕੇ, ਭਾਈ ਲਛਮਣ ਸਿੰਘ ਸਮੇਤ ਅਨੇਕ ਸਿੰਘ ਫੱਟੜ ਕਰ ਦਿੱਤੇ ਅਤੇ ਫਿਰ ਸਹਿਕਦਿਆਂ ਤੇ ਤੇਲ ਪਾ ਕੇ ਅੱਗ ਲਾ ਦਿੱਤੀ ਜਾਂਦੀ। ਕੁੱਝ ਗੋਲੀਆਂ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਨੂੰ ਵੀ ਲੱਗੀਆਂ। ਗੁਰੂ ਬਾਬੇ ਦਾ ਘਰ ਮਨੁੱਖੀ ਲਾਸ਼ਾਂ ਦੇ ਢੇਰ, ਲਹੂ ਮਿੱਝ ਦੇ ਵਹਿਣਾਂ ਅਤੇ ਜਲਦੇ ਮਨੁੱਖੀ ਮਾਸ ਦੀ ਦੁਰਗੰਧ ਨਾਲ ਭਰ ਗਿਆ। ਮਹੰਤ ਆਪ ਘੋੜੇ ਤੇ ਚੜ੍ਹਿਆ ਪਸਤੌਲ ਫੜੀ ਅਗੁਆਈ ਕਰ ਰਿਹਾ ਸੀ।

ਗੋਲੀਆਂ ਚੱਲਣ ਦੀ ਆਵਾਜ਼ ਭਾਈ ਉੱਤਮ ਸਿੰਘ ਦੇ ਕਾਰਖਾਨੇ ਵਿੱਚ ਸਵੇਰ ਦੀ ਚਾਹ ਛੱਕਣ ਲੱਗਿਆਂ, ਭਾਈ ਦਲੀਪ ਸਿੰਘ ਸਾਹੋਵਾਲੀਏ (ਜੋ ਹੁਣ ਸਾਂਗਲੇ ਰਹਿੰਦੇ ਸਨ) ਨੇ ਸੁਣੀ ਅਤੇ ਉਹਨਾਂ ਉੱਠਦਿਆਂ ਕਿਹਾ ਕਿ ਸਿੰਘ ਸ਼ਹੀਦ ਹੋ ਗਏ ਤੇ ਉੱਥੋਂ ਉੱਠ ਤੁਰੇ। ਉੱਤਮ ਸਿੰਘ ਅਤੇ ਹੋਰ ਸਿੰਘਾਂ ਨੇ ਵਰਜਿਆ ਕਿ ਨਾਂ ਜਾਉ। ਮਹੰਤ ਦੇ ਸਿਰ ਤੇ ਖ਼ੂਨ ਸਵਾਰ ਹੈ। ਭਾਈ ਦਲੀਪ ਸਿੰਘ ਹੋਰਾਂ ਨੇ ਕਿਹਾ ਕਿ ਮਹੰਤ ਮੇਰਾ ਜਾਣੂ ਹੈ ਅਤੇ ਮੇਰੇ ਰੋਕਣ ਤੇ ਉਹ ਸ਼ਾਇਦ ਹੋਰ ਸਿੰਘਾਂ ਦਾ ਨੁਕਸਾਨ ਕਰਨੋਂ ਬਾਜ਼ ਆ ਜਾਏ। ਮਹੰਤ ਨੇ ਘੋੜਾ ਭਜਾ ਕੇ ਤੁਰੇ ਆਉਂਦੇ ਦਲੀਪ ਸਿੰਘ ਨੂੰ ਵੇਖਿਆ ਤਾਂ ਉਹਨਾਂ ਕਿਹਾ–"ਮਹੰਤ ਜੀ ! ਇਹ ਕਾਮ ਬੰਦ ਕਰੋ। ਮੈਂ ਪੰਥ ਤੋਂ ਤੁਹਾਨੂੰ ਬਖਸ਼ਾ ਦਿਆਂਗਾ।" ਮਹੰਤ ਨੇ ਅੱਗੋਂ ਉਲਟਾ ਸੁਆਲ ਕੀਤਾ ਕਿ ਤੂੰ ਵੀ ਇਹਨਾਂ ਸਿੱਖਾਂ ਦੇ ਨਾਲ ਦਾ ਏਂ ? ਦਲੀਪ ਸਿੰਘ ਦੇ ਹਾਂ ਕਹਿਣ ਤੇ ਉਸ ਕਿਹਾ–"ਆਈ ਉ ਗੋਲੀ।" ਦਲੀਪ ਸਿੰਘ ਹੋਰਾਂ ਛਾਤੀ ਸਾਂਹਵੇਂ ਕਰ ਦਿੱਤੀ। ਗੋਲੀਆਂ ਖਾ ਕੇ ਡਿੱਗ ਪਏ ਤਾਂ ਮਹੰਤ ਦੇ ਸਾਥੀਆਂ ਨੇ ਛਵ੍ਹੀਆਂ ਮਾਰੀਆਂ। ਸਹਿਕਦੇ ਦਲੀਪ ਸਿੰਘ ਹੋਰਾਂ, ਜੇਬ ਵਿੱਚੋਂ ਜੋ ਇੱਕ ਹਜਾਰ ਰੁਪੈ ਦੇ ਨੋਟ ਸਨ, ਉਹ ਕੱਢ ਕੇ ਮਹੰਤ ਵੱਲ ਸੁੱਟੇ ਤੇ ਕਿਹਾ ਕਿ ਸਾਂਗਲੇ ਆਪਣੇ ਸਕੂਲ ਲਈ ਜੋ ਇੱਕ ਹਜਾਰ ਰੁਪੈ ਤੈਥੋਂ ਚੰਦਾ ਲਿਆ ਸੀ, ਉਹ ਮੋੜ ਰਿਹਾ ਹਾਂ। ਸਾਹਮਣੇ ਆਵੀ ਬਲਦੀ ਸੀ ਉਸ ਵਿੱਚ ਭਾਈ ਦਲੀਪ ਸਿੰਘ ਅਤੇ ਇਕ ਹੋਰ ਸਿੰਘ ਵਰਿਆਮ ਸਿੰਘ ਭੋਜੀਆਂ, ਜੋ ਝੱਬਰ ਜੀ ਦਾ ਬਿਜਲਾ ਸਿੰਘ ਭਾਵ ਜਾਸੂਸ ਸੀ, ਦੋਹਾਂ ਦੀਆਂ ਫੱਟੜ ਦੇਹਾਂ (ਭਾਂਡੇ ਬਨਾਉਣ ਵਾਲੀ ਆਵੀ ਵਿੱਚ) ਸੁੱਟ ਕੇ ਸਾੜ ਦਿੱਤੀਆਂ। ਇਹ ਨੀਚ ਕਾਰਾ ਕਰਨ ਤੋਂ ਪਹਿਲਾਂ ਸਾਰੇ ਕਾਤਲਾਂ

ਨੂੰ ਮਹੰਤ ਨੇ ਸ਼ਰਾਬ ਦੀਆਂ ਬੋਤਲਾਂ ਵੰਡੀਆਂ ਸਨ। ਸ਼ਰਾਬੀ ਗੁੰਡਿਆਂ ਨੇ ਬੇਰਹਿਮੀ ਨਾਲ ਜਿਵੇਂ ਇਹ ਸਾਰਾ ਜੱਥਾ, ਜਿਸ ਵਿੱਚੋਂ ਸਿਰਫ ਇਕ ਬਾਰਾਂ ਸਾਲ ਦਾ ਲੜਕਾ ਹੀ ਗੁਰੂ ਗ੍ਰੰਥ ਸਾਹਿਬ ਦੇ ਹੇਠ ਲੁੱਕਿਆ, ਬੱਚ ਰਿਹਾ ਸੀ। ਸੋਹਣ ਸਿੰਘ ਜੋਸ਼ ਅਕਾਲੀ ਮੋਰਚਿਆਂ ਦਾ ਇਤਿਹਾਸ ਵਿੱਚ, ਸਰਕਾਰ ਦੀ ਗੁਪਤ ਰੀਪੋਰਟ ਦੀ ਲਿਖਤ ਪੇਸ਼ ਕਰਦੇ ਹਨ–"ਇਹ ਤਮਾਮ (ਅਕਾਲੀ) ਬੇਰਹਿਮੀ ਨਾਲ ਕਤਲ ਕੀਤੇ ਗਏ ਅਤੇ ਜ਼ਖਮੀਆਂ ਨੂੰ ਕੁਹਾੜੀਆਂ ਤੇ ਲਾਠੀਆਂ ਮਾਰ ਮਾਰ ਖਤਮ ਕਰ ਦਿੱਤਾ ਗਿਆ। ਮਹੰਤ ਨੇ ਆਪਣੇ ਚੇਲਿਆਂ ਤੇ ਪਿਛਲੱਗਾਂ ਨੂੰ ਹੁਕਮ ਦਿੱਤਾ ਜਾਪਦਾ ਹੈ ਕਿ ਇਕ ਵੀ ਅਕਾਲੀ ਜੀਊਂਦਾ ਨਾ ਰਹਿਣ ਦਿੱਤਾ ਜਾਵੇ ਅਤੇ ਉਸ ਦੇ ਹੁਕਮ ਦੇ ਲਗਭਗ ਅੱਖਰ ਅੱਖਰ ਨੂੰ ਅਮਲ ਵਿੱਚ ਲਿਆਂਦਾ ਗਿਆ। ਸਾਰਾ ਮਾਮਲਾ ਸਿੱਖਾਂ ਦੇ ਖਾਲਸ ਕਤਲਾਮ ਦੀ ਨੀਵੀਂ ਤੋਂ ਨੀਵੀਂ ਗਿਰਾਵਟ ਤੱਕ ਪਹੁੰਚ ਗਿਆ ਹੋਣਾ ਏ। ਉਹਨਾਂ ਵਿੱਚੋਂ ਜ਼ਖਮੀਆਂ ਤੇ ਨਕਾਰਾ ਹੋ ਚੁੱਕਿਆਂ ਨੂੰ ਅੱਤ ਵਹਿਸ਼ੀਪੁਣੀ ਕਠੋਰਤਾ ਨਾਲ, ਵੱਢ ਵੱਢ, ਲਾਠੀਆਂ ਮਾਰ ਮਾਰ ਮੌਤ ਦੇ ਘਾਟ ਉਤਾਰ ਦਿੱਤਾ। ਇਸ ਵੱਢ-ਟੁੱਕ ਦੇ ਖਤਮ ਹੋਣ ਪਿੱਛੋਂ ਮਾਰੇ ਗਏ ਸਿੱਖਾਂ ਨੂੰ ਇਕੱਠਾ ਕੀਤਾ ਗਿਆ ਅਤੇ ਲੋਥਾਂ ਦੇ ਢੇਰਾਂ ਨੂੰ ਮਿੱਟੀ ਦੇ ਤੇਲ ਨਾਲ ਭਿਗੋਇਆ ਗਿਆ ਅਤੇ ਫੇਰ ਉਹਨਾਂ ਨੂੰ ਲਾਂਬੂ ਲਾ ਦਿੱਤੇ।

ਇਸ ਕਤਲਾਮ ਦੀ ਖਬਰ ਡਿਸਟ੍ਰਿਕਟ ਇੰਜੀਨੀਅਰ ਐਨ.ਐਸ. ਸੰਧੂ ਨੇ ਸਾਕੇ ਦੀ ਥਾਂ ਤੋਂ 12 ਮੀਲ ਦੂਰ ਮਾਂਗਟਾਂ ਵਾਲਾ ਵਿੱਚ ਰੁਕੇ ਡੀ.ਸੀ. ਸ਼ੇਖੂਪੁਰਾ ਮਿ. ਕਰੀ ਵੱਲ ਆਪਣਾ ਇੱਕ ਘੋੜ ਸੁਆਰ ਸਵਾ ਅੱਠ ਵਜੇ ਰਵਾਨਾ ਕਰਕੇ, ਇੱਥੋਂ ਪਹੁੰਚਾਈ। ਡੀ.ਸੀ. ਸਾਢੇ ਬਾਰਾਂ ਵਜੇ ਤੋਂ ਬਾਅਦ ਇੱਥੇ ਪਹੁੰਚਿਆ ਅਤੇ ਇਕੱਲਾ ਹੀ ਮਹੰਤ ਨਾਲ ਅੰਦਰ ਗਿਆ। ਇਸ ਸਮੇਂ ਉਹਨਾਂ ਦੀ ਕੀ ਵਾਰਤਾਲਾਪ ਹੋਈ ਇਸ ਦਾ ਕੋਈ ਰਿਕਾਰਡ ਨਹੀਂ ਮਿਲਦਾ। ਉਧਰ ਸ੍ਰ. ਉੱਤਮ ਸਿੰਘ ਕਾਰਖਾਨੇਦਾਰ ਨੇ, ਜਿਸਨੂੰ ਮਹੰਤ ਨੇ ਕਹਿ ਭੇਜਿਆ ਸੀ ਕਿ ਸਿੱਖ ਫੂਕ ਕੇ, ਤੇਰਾ ਵੀ ਕੰਮ ਨਿਬੇੜਾਂਗਾ, ਉਸ ਨੇ ਸ਼ਿਰੋਮਣੀ ਕਮੇਟੀ, ਪੰਜਾਬ ਸਰਕਾਰ ਤੇ ਥਾਂ ਪਰ ਥਾਂ ਬੈਠੇ ਸਿੱਖ ਆਗੂਆਂ ਨੂੰ ਭਿਆਨਕ ਸਾਕੇ ਪ੍ਰਥਾਇ, ਤਾਰਾਂ ਭੇਜ ਦਿੱਤੀਆਂ ਸਨ। ਡੀ.ਸੀ. ਨੇ ਫੌਜ ਤੇ ਪੁਲੀਸ ਦੀ ਮੰਗ ਉੱਪਰਲਿਆਂ ਤੋਂ ਕੀਤੀ। ਉਸ ਨੇ ਡੇਢ ਘੰਟੇ ਤੱਕ ਲਾਸ਼ਾਂ ਸੜਨ ਦਿੱਤੀਆਂ ਅਤੇ ਦੋ ਵਜੇ ਇੱਥੇ ਪੁੱਜੇ ਇੱਕ ਪੁਲੀਸ ਇੰਸਪੈਕਟਰ ਦੀ ਡਿਊਟੀ ਅੱਗਾਂ ਬੁਝਾਉਣ, ਜ਼ਖਮੀਆਂ ਤੇ ਮਰ ਚੁੱਕਿਆਂ ਦੀਆਂ ਸੱਟਾਂ ਨੋਟ ਕਰਨ ਤੇ ਲਾਈ। ਡੀ.ਸੀ. ਦੇ ਪਹੁੰਚਣ ਬਾਅਦ ਵੀ ਡੇਢ ਘੰਟੇ ਤੱਕ ਲਾਸ਼ਾਂ ਦੀ ਵੱਢ ਟੁੱਕ ਸਾੜ ਫੂਕ ਜਾਰੀ ਰਹਿਣੀ, ਡੀ.ਸੀ. ਕੋਲ ਖਬਰ ਸਵਾ ਨੌਂ ਵਜੇ ਹੱਦ ਸਾਢੇ ਨੌਂ ਘੋੜ ਸੁਆਰ ਨੇ ਪਹੁੰਚਾ ਦਿੱਤੀ। ਕਾਰ ਹੁੰਦਿਆਂ ਵੀ ਉਸਦਾ ਇੱਥੇ ਸਾਢੇ ਬਾਰ੍ਹਾਂ ਵਜੇ ਪਹੁੰਚਣਾ ਅਤੇ ਸੂਚਨਾ ਉਸ ਸਮੇਂ ਹੀ ਪੰਜਾਬ ਦੇ ਲਾਟ ਅਤੇ ਹੋਰ ਵੱਡੇ ਅਫਸਰਾਂ ਤੱਕ ਪਹੁੰਚਣ ਦੇ ਬਾਵਜੂਦ, ਕਮਿਸ਼ਨ ਕਿੰਗ ਅਤੇ ਡੀ.ਆਈ.ਜੀ. ਪੁਲਿਸ ਦਾ ਰਾਤ ਸਵਾਂ ਨੌਂ ਵਜੇ ਮੌਕੇ ਤੇ ਪੁੱਜਣਾ, ਜੋਸ਼ ਹੋਰਾਂ ਦੀ ਲਿਖਤ ਮੁਤਾਬਿਕ – ਗਿਣੀ ਮਿਥੀ ਸਾਜਿਸ਼ ਦੇ ਅਨੁਸਾਰ ਤਾਂ ਨਹੀਂ ਸੀ ? ਜਦੋਂ ਕਿ 1919 ਦੇ ਰੌਲਟ ਐਕਟ ਵਿਰੁੱਧ ਅੰਦੋਲਨ ਸਮੇਂ, ਗੁਜਰਾਂਵਾਲੇ ਕੁਝ ਗੜਬੜ ਹੋਈ ਸੀ ਤਾਂ ਉੱਥੇ ਬੰਬ ਸੁੱਟਣ ਲਈ ਹਵਾਈ ਜਹਾਜ਼ ਸਵਾ ਘੰਟੇ ਵਿੱਚ ਪੁੱਜ ਗਿਆ ਸੀ। ਦਰਅਸਲ ਸਰਕਾਰੀ ਸ਼ਹਿ ਤੋਂ ਬਿਨਾਂ ਮਹੰਤ ਭਾਂਵੇਂ ਕਿਤਨਾ ਵੀ ਖੂੰਖਾਰ ਸੀ, ਉਹ ਇਹ ਹੱਤਿਆ ਕਾਂਡ, ਜਿਸ ਵਿੱਚ ਘੱਟੋ ਘੱਟ 130 ਸਿੰਘ ਸ਼ਹੀਦ ਹੋਏ ਸਨ, ਸਿਰੇ ਨਹੀਂ ਚੜ੍ਹਾ ਸੱਕਦਾ ਸੀ। ਜੱਥੇ ਦੇ ਸਿੰਘਾਂ ਵਿੱਚੋਂ ਸ਼ਿਰੋਮਣੀ ਕਮੇਟੀ ਨੇ 87 ਦੀ ਸੂਚੀ ਪ੍ਰਕਾਸ਼ਿਤ ਕੀਤੀ ਸੀ। ਇਤਿਹਾਸਿਕ ਅਤੇ ਅਤਿਅੰਤ ਪਾਵਨ ਗੁਰਧਾਮ ਹੋਣ ਕਾਰਨ, ਇੱਥੇ ਅਨੇਕਾਂ ਸੱਜਣ ਪੰਜਾਬ ਅਤੇ ਬਾਹਰੋਂ ਵੀ ਦਰਸ਼ਨਾਂ ਲਈ ਆਇਆ ਕਰਦੇ ਸਨ। ਸਵੇਰ ਵੇਲੇ ਗੁਰਦੁਆਰੇ ਦੀ ਹਦੂਦ ਵਿੱਚ ਜਿਹੜੇ ਵੀ ਇਸ ਤਰ੍ਹਾਂ ਦੇ ਸਿੰਘ ਨਜ਼ਰ ਆਏ ਹੋਣਗੇ, ਉਹ ਸਾਰੇ ਸ਼ਰਾਬੀ ਕਾਤਲ ਜੁੰਡਲੀ ਦਾ ਸ਼ਿਕਾਰ ਹੋ ਗਏ ਜਿਹਨਾਂ ਦਾ ਨਾਂ ਵੀ ਅਗਿਆਤ ਸ਼ਹੀਦਾਂ ਵਿੱਚ ਦਰਜ ਹੋ ਗਿਆ।

ਮਹੰਤ ਨੇ ਗਰਿਫਤਾਰੀ ਤੋਂ ਪਹਿਲਾਂ ਬਹੁਤ ਸਾਰੇ ਕਾਤਲਾਂ ਨੂੰ ਹਥਿਆਰਾਂ ਸਮੇਤ ਇੱਥੋਂ ਭੱਜਾ ਦਿੱਤਾ ਸੀ। ਸੋ ਉਹਦੇ ਅਤੇ ਕੁੱਝ ਹੋਰ ਕਾਤਲਾਂ ਦੀ ਗਰਿਫਤਾਰੀ ਸਮੇਂ, ਵਰਤਿਆ ਗਿਆ ਸਾਰਾ ਅਸਲਾ ਵੀ ਬਰਾਮਦ ਨਾਂ ਹੋਇਆ। ਮਹੰਤ ਤੇ ਉਸਦੇ ਨਾਲ ਦਿਆਂ ਨੂੰ ਜਿਹਲ ਭੇਜਣ ਬਾਅਦ, ਗੁਰਦੁਆਰੇ ਨੂੰ ਜਿੰਦਰੇ ਮਾਰ ਕੇ, ਸਰਕਾਰ ਕਾਬਜ਼ ਹੋ ਗਈ ਭਾਵ ਮਹੰਤ ਹੁਣ ਸਰਕਾਰ ਸੀ। ਸਰਕਾਰ ਦਾ ਇਹੋ ਮਨਸ਼ਾ ਸੀ ਕਿ ਉਹ ਗੁਰਦੁਆਰਾ ਪ੍ਰਬੰਧ ਵਿੱਚੋਂ ਆਪਣੀ ਲੱਤ ਨਾਂ ਕੱਢੇ। ਪਰ ਸਿੱਖਾਂ ਦੀਆਂ ਇਤਨੀਆਂ ਸ਼ਹੀਦੀਆਂ ਬਾਅਦ ਗੁਰਦੁਆਰੇ ਤੇ ਸਰਕਾਰ ਦਾ ਕਬਜਾ, ਸਿੱਖਾਂ ਦਾ ਰੋਹ ਵਧਾ ਰਿਹਾ ਸੀ। 20 ਦੀ ਸ਼ਾਮ ਅਤੇ 21 ਨੂੰ ਸਾਰੇ ਪ੍ਰਮੁੱਖ ਸਿੱਖ ਆਗੂ, ਨਨਕਾਣਾ ਸਾਹਿਬ ਪੁੱਜ ਗਏ। ਜੱਥੇਦਾਰ ਕਰਤਾਰ ਸਿੰਘ ਝੱਬਰ ਪਾਸ ਗੁਰਦੁਆਰਾ ਸੱਚਾ ਸੌਦਾ ਵਿਖੇ 20 ਤਾਰੀਖ ਦੁਪਹਿਰੇ ਸ੍ਰ. ਉੱਤਮ ਸਿੰਘ ਦੀ ਤਾਰ, ਸ੍ਰ. ਧਰਮ ਸਿੰਘ ਆੜ੍ਹਤੀ ਲੈ ਕੇ ਗਏ। ਇਸ ਵੱਡੇ ਸਾਕੇ ਦੀ ਖ਼ਬਰ ਨੇ ਸ਼ੇਖੂਪੁਰਾ ਅਤੇ ਲਾਇਲਪੁਰ ਦੀਆਂ ਸੰਗਤਾਂ ਵਿੱਚ ਅਥਾਹ ਰੋਸ ਪੈਦਾ ਕਰ ਦਿੱਤਾ। ਸੋ ਵੀਹ ਫਰਵਰੀ ਦਾ ਰਹਿੰਦਾ ਦਿਨ, ਉਹਨਾਂ ਵੱਖ-ਵੱਖ ਦਿਸ਼ਾਵਾਂ ਵੱਲ ਸਿੰਘ ਭੇਜ ਕੇ 21 ਫਰਵਰੀ ਨੂੰ ਸਭਨਾਂ ਦੇ

ਨਨਕਾਣਾ ਸਾਹਿਬ ਪੁੱਜਣ ਦੀ ਯੋਜਨਾ ਬਣਾਈ। ਝੱਬਰ ਹੋਰਾਂ ਦੇ ਵਿਰਕੈਤ (ਵਿਰਕ ਤਪਾ) ਦੇ ਆਪਣੇ ਜੱਥਿਆਂ ਤੋਂ ਇਲਾਵਾ, ਹੋਰ ਸਿੰਘ ਵੀ ਮਿਲ ਗਏ ਅਤੇ ਇਹ ਬਾਈ ਸੌ ਦੀ ਵਹੀਰ, ਜੋ ਬਾਈ ਜੱਥਿਆਂ ਵਿੱਚ ਵੰਡੀ ਹੋਈ ਸੀ, ਮਿੱਥੇ ਦਿਨ ਨਨਕਾਣਾ ਸਾਹਿਬ ਵਿਖੇ ਪੁੱਜ ਗਈ। ਗੁਰਦੁਆਰੇ ਦੇ ਬਾਹਰ ਝੱਬਰ ਨੂੰ ਡੀ.ਸੀ. ਕਰੀ ਦਾ ਪਰਵਾਨਾ ਮਿਲਿਆ ਕਿ ਅੱਗੇ ਨਾਂ ਆਉ ਅਤੇ ਖਿੱਲਰ ਪੁੱਲਰ ਜਾਉ। ਵਾਪਸ ਮੁੜ ਜਾਓ। ਝੱਬਰ ਨੇ ਹੁਕਮ ਮੰਨਣ ਤੋਂ ਇਨਕਾਰ ਕਰਦਿਆਂ ਪਰਵਾਨਾ ਪਾੜ ਕੇ ਸੁੱਟ ਦਿੱਤਾ ਅਤੇ ਦੱਸਿਆ ਕਿ ਉਹ ਗੁਰਦੁਆਰੇ ਜਾਣੋਂ ਨਹੀਂ ਹਟੇਗਾ। ਫਿਰ ਸਰਕਾਰੀ ਵਕੀਲ ਸ੍ਰ. ਮਹਿਤਾਬ ਸਿੰਘ ਆਏ ਤੇ ਕਹਿਣ ਲੱਗੇ ਕਿ ਅੱਗੇ ਗੋਰੀ ਫੌਜ ਮਸ਼ੀਨ ਗੰਨਾਂ ਬੀੜੀ ਖਲੋਤੀ ਹੈ। ਅੱਗੇ ਨਾਂ ਵੱਧੋ। ਨਹੀਂ ਤਾਂ ਬਹੁਤ ਨੁਕਸਾਨ ਹੋਵੇਗਾ। ਪਰ ਜੱਥਾ ਕਿਸੇ ਵੀ ਖ਼ਤਰੇ ਤੋਂ ਬੇਪ੍ਰਵਾਹ ਅੱਗੇ ਵੱਧਣ ਲਈ ਬਜ਼ਿਦ ਸੀ।

ਰੇਲ ਦੇ ਫਾਟਕ ਪਾਸ ਅੰਗ੍ਰੇਜ਼ ਅਫਸਰ ਤੇ ਸਿੱਖ ਆਗੂ ਫਿਰ ਜੱਥੇ ਨੂੰ ਰੋਕਣ ਲਈ ਸਾਹਮਣੇ ਆਏ ਤੇ ਕਿਹਾ ਕਿ ਵਾਪਸ ਮੁੜ ਜਾਉ। ਜੱਥੇਦਾਰ ਝੱਬਰ ਨੂੰ ਡੀ.ਸੀ. ਨੇ ਕਿਹਾ–"ਅੱਗੇ ਨਾਂ ਜਾਉ ਵਰਨਾ ਗੋਲੀ ਚੱਲ ਜਾਏਗੀ।'' ਉਹਨਾਂ ਦਾ ਜੁਆਬ ਸੀ ਕਿ ਚਲਾਓ ਗੋਲੀ, ਸਾਡੇ ਗੁਰਦੁਆਰੇ ਤੇ ਤੁਹਾਡਾ ਕਾਬਜ਼ ਹੋਣ ਦਾ ਕੀ ਹੱਕ ਹੈ? ਸਿੰਘਾਂ ਨੇ ਗੁਰਦੁਆਰੇ ਅੰਦਰ ਮੱਥਾ ਟੇਕਣ ਦਾ ਫੈਸਲਾ ਕਰ ਲਿਆ ਹੈ। ਫਿਰ ਡੀ.ਸੀ. ਨੇ ਝੱਬਰ ਨੂੰ ਅੱਜ ਦੀ ਰਾਤ ਰੁੱਕਣ ਲਈ ਕਿਹਾ। ਉਸ ਦਾ ਜੁਆਬ ਸੀ–"ਇੱਕ ਰਾਤ ਕੀ ਅਸੀਂ ਤਾਂ ਇੱਕ ਪੱਲ ਵੀ ਨਹੀਂ ਰੁੱਕ ਸੱਕਦੇ। ਅਫਸਰ ਸਮਝ ਗਏ ਕਿ ਜੱਥਾ ਹੁਣ ਹੰਨੇ ਜਾਂ ਬੰਨੇ ਵਾਲੀ ਸਥਿੱਤੀ ਵਿੱਚ ਹੈ। ਉਹਨਾਂ ਦੋ ਮਿੰਟ ਦੀ ਮੁਹਲਤ ਮੰਗ ਕੇ ਆਪੋ ਵਿੱਚ ਰਾਇ ਮਸ਼ਵਰਾ ਕੀਤਾ। ਕਿੰਗ ਤੇ ਕਰੀ ਦੀ ਮਹੰਤ ਨਾਲ ਮਿਲੀ ਭੁਗਤ ਪਹਿਲਾਂ ਹੀ ਚਰਚਾ ਵਿੱਚ ਸੀ। ਜੱਥੇ ਤੇ ਗੋਲੀ ਚਲਾ ਕੇ ਸਰਕਾਰ ਫੌਜੀ ਭਰਤੀ ਦੇ ਵੱਡੇ ਖਿੱਤੇ ਤੋਂ ਹੱਥ ਧੋ ਸੱਕਣ ਦਾ ਖ਼ਤਰਾ ਮੁੱਲ ਲੈਣ ਤੋਂ ਝਿਜਕਦੀ ਸੀ। ਸੋ ਹੁਣ ਕਮਿਸ਼ਨਰ ਨੇ ਸ੍ਰ. ਹਰਬੰਸ ਸਿੰਘ ਅਟਾਰੀ ਸਮੇਤ ਪੰਜ ਸਿੱਖ ਆਗੂਆਂ ਦੀ ਜਿਸ ਵਿੱਚ ਕਰਤਾਰ ਸਿੰਘ ਝੱਬਰ ਵੀ ਸ਼ਾਮਲ ਸੀ ਇੱਕ ਪ੍ਰਤੀਨਿਧੀ ਕਮੇਟੀ ਬਣਾ ਕੇ ਚਾਬੀਆਂ ਝੱਬਰ ਨੂੰ ਸੌਂਪ ਦਿੱਤੀਆਂ। ਇਸ ਮੌਕੇ ਤੇ ਜੈਕਾਰਿਆਂ ਦੀ ਗੂੰਜ ਵਿੱਚ ਜੱਥਾ ਅੱਗੇ ਵੱਧਿਆ। ਪਰ ਗੁਰਦੁਆਰੇ ਦੇ ਅੰਦਰ ਦਾ ਦ੍ਰਿਸ਼ ਬੜਾ ਭਿਆਨਕ ਸੀ ਜਿਸ ਨੇ ਦਰਸ਼ਕਾਂ ਨੂੰ ਧੁਰ ਅੰਦਰ ਤੱਕ ਝੰਜੋੜ ਦਿੱਤਾ।

22 ਫਰਵਰੀ ਨੂੰ ਪੰਜਾਬ ਦਾ ਲਾਟ ਮੈਕਲੈਗਨ, ਆਪਣੀ ਕਾਰਜ ਪਾਲਿਕਾ ਦੇ ਮੈਂਬਰਾਂ ਨਾਲ, ਨਨਕਾਣਾ ਸਾਹਿਬ ਪੁੱਜਿਆ। ਉਸ ਨੇ ਸ਼ਹੀਦਾਂ ਦੀਆਂ ਲਾਸ਼ਾਂ ਦੇ ਸੜੇ, ਅੱਧ ਸੜੇ ਢੇਰ ਅਤੇ ਥਾਂ-ਥਾਂ ਤੇ ਵਗਦੀਆਂ ਲਹੂ ਦੀਆਂ ਘਰਾਲਾਂ ਵੇਖੀਆਂ। ਇਹ ਦੱਸਦੀਆਂ ਸਨ ਕਿ ਫੱਟੜ ਸਿੰਘਾਂ ਨੂੰ ਲੱਤਾਂ ਅਤੇ ਕੇਸਾਂ ਤੋਂ ਪਕੜ ਕੇ, ਧੂਹਿਆ ਗਿਆ ਸੀ। ਸ੍ਰ. ਹਰਬੰਸ ਸਿੰਘ ਅਤੇ ਮਹਿਤਾਬ ਸਿੰਘ ਇਸ ਮੌਕਾ ਮੁਆਇਨਾ ਸਮੇਂ, ਗਵਰਨਰ ਦੇ ਨਾਲ ਸਨ। ਉਸ ਨੇ ਵਾਅਦਾ ਕੀਤਾ ਕਿ ਪੰਜਾਬ ਸਰਕਾਰ ਮੁਜ਼ਰਿਮਾਂ ਨੂੰ ਲੱਭਣ ਅਤੇ ਸਜ਼ਾ ਦੇਣ ਦੇ ਯਤਨਾਂ ਵਿੱਚ, ਢਿੱਲ ਨਹੀਂ ਕਰੇਗੀ। ਪਰ ਇਹ ਵਾਅਦਾ ਇਸ ਤਰ੍ਹਾਂ ਵਫ਼ਾ ਹੋਇਆ ਕਿ ਸਿਰਫ ਰਾਂਝਾ, ਰਿਹਾਣਾ ਦੋ ਪਠਾਣਾਂ ਅਤੇ ਇਕਬਾਲੀ ਹੋਏ ਸਾਧ ਹਰੀ ਨਾਥ ਨੂੰ ਹੀ ਫਾਂਸੀ ਲਾਇਆ ਗਿਆ। ਮਹੰਤ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿੱਚ ਬਦਲ ਕੇ, ਸਰਕਾਰ ਨੇ ਵੱਡੇ ਤੇ ਅਸਲੀ ਕਾਤਲ ਨਾਲ ਹਮਦਰਦੀ ਪ੍ਰਗਟ ਕੀਤੀ। ਡੀ.ਸੀ. ਕਰੀ ਬਦਨਾਮੀ ਤੋਂ ਡਰਦਾ ਲੰਮੀ ਛੁੱਟੀ ਤੇ ਚਲਾ ਗਿਆ। ਕਮਿਸ਼ਨਰ ਕਿੰਗ ਨੂੰ ਤਰੱਕੀ ਦੇ ਕੇ ਪੰਜਾਬ ਸਰਕਾਰ ਦਾ ਕਾਇਮ ਮੁਕਾਮ ਚੀਫ ਸੈਕਟਰੀ ਬਣਾ ਦਿੱਤਾ।

23 ਫਰਵਰੀ ਸ਼ਾਮ ਤੱਕ ਜਦੋਂ ਸ਼ਹੀਦਾਂ ਦਾ ਸਸਕਾਰ ਕਰਨਾਂ ਸੀ, ਹਜ਼ਾਰਾਂ ਮਾਈ ਭਾਈ ਲੰਮੇ ਪੈਂਡੇ ਝਾਗ ਕੇ (ਕਿਉਂਕਿ 21-22 ਨੂੰ ਨਨਕਾਣੇ ਦੇ ਲਾਗਲੇ ਸਟੇਸ਼ਨਾਂ ਤੇ ਗੱਡੀਆਂ ਨਹੀਂ ਰੁਕਣੀਆਂ ਸਨ) ਮਿੱਟੀ ਘੱਟੇ ਦਾ ਪੈਂਡਾ ਕਰਕੇ ਪੁੱਜੇ। ਸਾਕ ਨਾਤੇ ਅਤੇ ਸੱਜਣ ਸਨੇਹੀ ਆਪਣੇ ਪਿਆਰਿਆਂ ਦੀਆਂ ਦੇਹਾਂ ਟੋਲਦੇ, ਸਜਲ ਨੈਣ ਵੇਖੇ ਜਾ ਸਕਦੇ ਸਨ। "ਹੱਡੀਆਂ ਤੇ ਸਵਾਹ ਦੇ ਢੇਰ ਪਾਸ ਬੈਠੀ ਇੱਕ ਬੀਬੀ ਇੱਕ ਅੱਧ ਸੜੀ ਲਾਸ਼ ਦੀ ਬਾਂਹ ਦਬਾ ਰਹੀ ਸੀ। ਉਹ ਇਸਨੂੰ ਆਪਣੇ ਪੁੱਤਰ ਦੀ ਬਾਂਹ ਦੱਸ ਰਹੀ ਸੀ।'' ਪ੍ਰੋ. ਤੇਜਾ ਸਿੰਘ ਲਿਖਦੇ ਹਨ, "ਉਹ ਬੀਬੀ ਆਪਣੇ ਪੰਜ ਪੁੱਤਰ ਅਤੇ ਇੱਕ ਪੋਤਰਾ ਕੁਰਬਾਨ ਕਰ ਚੁੱਕੀ ਸੀ। ਇੱਕ ਹੋਰ ਬੀਬੀ ਦੇ ਦੋ ਪੁੱਤਰ ਸ਼ਹੀਦ ਹੋਏ ਅਤੇ ਇੱਕ ਬੀਬੀ ਨੇ ਭਰਾ ਵਾਰਿਆ ਸੀ। ਅਤੇ ਇਸਦੇ ਬਾਵਜੂਦ ਉਹ ਰੋ ਨਹੀਂ ਰਹੀਆਂ ਸਨ।'' ਇਸ ਮੌਕੇ ਤੇ 130 ਖੋਪਰੀਆਂ ਦੇ ਢੇਰਾਂ ਅਤੇ ਦੇਹਾਂ ਦੇ ਹੋਰ ਟੁਕੜਿਆਂ ਦਾ ਗੁਰਦੁਆਰਾ ਸਾਹਿਬ ਦੇ ਅੰਦਰ ਹੀ ਕਰੁਣਾਮਈ ਦ੍ਰਿਸ਼ ਵਿੱਚ ਸਸਕਾਰ ਹੋਇਆ। ਪ੍ਰੋਫੈਸਰ ਜੋਧ ਸਿੰਘ ਹੋਰਾਂ ਨੇ ਅਰਦਾਸ ਕਰਦਿਆਂ ਸਿੱਖਾਂ ਨੂੰ ਕਿਹਾ ਕਿ ਉਹ ਆਪਣੇ ਵਡੇਰਿਆਂ ਜਿਉਂ ਇਸ ਭਾਣੇ ਨੂੰ ਮੰਨ ਲੈਣ... ਅਤੇ ਮੁਜਰਿਮ ਨੂੰ ਤਬਾਹ ਕਰਨ ਲਈ ਉਹਦੇ ਪਾਪ ਹੀ ਕਾਫੀ ਹਨ। ਜੋਸ਼ ਸਾਹਿਬ ਦੇ ਅਨੁਸਾਰ, "ਅੰਗਰੇਜ਼ ਹਾਕਮਾਂ ਦੇ ਇਸ ਸਾਜਿਸ਼ ਵਿੱਚ ਸ਼ਰੀਕ ਹੋਣ ਦੇ ਬਾਵਜੂਦ, ਉਹਨਾਂ ਸੰਬੰਧੀ ਇੱਕ ਲਫ਼ਜ਼ ਵੀ ਅਰਦਾਸੇ ਵਿੱਚ ਨਾਂ ਆਖਿਆ।'' ਪਰ ਇਸ ਮਹਾਨ ਸ਼ਹੀਦੀ ਸਾਕੇ ਦੀ ਸਭ ਤੋਂ ਵੱਡੀ ਦੇਣ ਇਹ ਸੀ ਕਿ ਇਸ ਨੇ ਸਿੱਖਾਂ ਦੇ ਦਿਮਾਗ ਵਿੱਚੋਂ, ਅੰਗਰੇਜ਼ ਰਾਜ ਦੀ ਤਾਬਿਆਦਾਰੀ ਤੇ ਵਫਾਦਾਰੀ ਦਾ ਗੰਦ ਧੋ ਦਿੱਤਾ।

ਇਸ ਤੋਂ ਬਾਅਦ ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਦਾ ਘੇਰਾ ਵੀ ਹੋਰ ਵਿਸ਼ਾਲ ਹੁੰਦਾ ਗਿਆ।

ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੋਂ ਪੌਣੇ ਕੁ ਦੋ ਸਾਲ ਬਾਅਦ ਵਾਪਰੇ, ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਦੇ ਕਾਤਲਾਂ ਅਤੇ ਉਹਨਾਂ ਦੀ ਪੁਸ਼ਤ ਪਨਾਹੀ ਕਰਨ ਵਾਲਿਆਂ ਦੀ, ਅਖਬਾਰਾਂ ਅਤੇ ਲੋਕਾਂ ਦੇ ਜਲਸਿਆਂ ਵਿੱਚ ਬਹੁਤ ਨਿਖੇਧੀ ਹੋਈ। ਸਰਕਾਰ ਵੱਲ ਵੀ ਸ਼ੱਕ ਦੀਆਂ ਉਂਗਲਾਂ ਉਠਾਈਆਂ ਗਈਆਂ। ਮਹਾਤਮਾ ਗਾਂਧੀ, ਮੌਲਾਨਾ ਸ਼ੌਕਤ ਅਲੀ, ਡਾ. ਕਿਚਲੂ, ਲਾਲਾ ਦੁਨੀ ਚੰਦ ਅਤੇ ਲਾਲਾ ਲਾਜਪਤ ਰਾਇ ਜਿਹੇ ਕੌਮੀ ਆਗੂਆਂ ਨੇ ਸਾਕੇ ਵਾਲੀ ਥਾਂ ਪੁੱਜ ਕੇ ਸ਼ਹੀਦਾਂ ਪ੍ਰਤੀ ਅਕੀਦਤ ਭੇਟ ਕੀਤੀ। ਇਸ ਪ੍ਰਥਾਇ 3 ਮਾਰਚ 1931 ਨੂੰ ਨਨਕਾਣਾ ਸਾਹਿਬ ਵਿਖੇ ਹੋਏ ਸ਼ਹੀਦੀ ਦੀਵਾਨ ਵਿੱਚ ਕਰਤਾਰ ਸਿੰਘ ਝੱਬਰ ਨੇ ਸਾਕੇ ਦੀ ਸਾਰੀ ਘਟਨਾ ਸੰਗਤ ਨੂੰ ਸੁਣਾਉਂਦਿਆਂ ਕਿਹਾ– "ਇਸ ਘਟਨਾਂ ਨੇ ਸਿੱਖਾਂ ਨੂੰ ਉਹਨਾਂ ਦੀ ਨੀਂਦਰ ਵਿੱਚੋਂ ਜਗਾ ਕੇ ਸਵਰਾਜ ਦੇ ਰਾਹੇ ਪਾ ਦਿੱਤਾ ਹੈ।" ਮੌਲਾਨਾ ਸ਼ੌਕਤ ਅਲੀ ਨੇ ਕਾਤਲ ਪਠਾਣਾਂ ਦੀ ਜੋ ਭਾੜੇ ਤੇ ਲਿਆਂਦੇ ਸਨ ਅਲੋਚਨਾ ਤੋਂ ਬਾਅਦ, ਸਰਕਾਰੀ ਕਾਰਗੁਜ਼ਾਰੀ ਬਾਰੇ ਬੋਲਦਿਆਂ ਕਿਹਾ– ਅਜਿਹੀ ਸਰਕਾਰ ਤੋਂ ਇਨਸਾਫ ਦੀ ਆਸ ਰੱਖਣੀ ਕਿੰਨਾਂ ਫ਼ਜ਼ੂਲ ਹੈ। ਗਾਂਧੀ ਜੀ ਨੇ ਇਸ ਸਾਕੇ ਦੀ ਜਲ੍ਹਿਆਂ ਵਾਲੇ ਬਾਗ ਸਾਕੇ ਨਾਲ ਤੁਲਨਾ ਕਰਦਿਆਂ, 'ਡਾਇਰਵਾਦ' ਦਾ ਦੂਜਾ ਰੂਪ ਦੱਸਦਿਆਂ, ਵਧੇਰੇ ਜਾਹਰਾਨਾਂ, ਵਧੇਰੇ ਗਿਣਿਆ ਮਿਥਿਆ ਤੇ ਵਧੇਰੇ ਕਰੂਰ ਕਿਹਾ।" ਮਹਾਤਮਾ ਗਾਂਧੀ ਸਾਰੇ ਸਾਕੇ ਦੀ ਪੜਤਾਲ ਲਈ, ਇਕ ਗੈਰ ਸਰਕਾਰੀ ਇਨਕੁਆਰੀ ਕਮੇਟੀ ਦੇ ਪਰਧਾਨ ਬਣਨ ਨੂੰ ਵੀ ਤਿਆਰ ਸਨ, ਬਸ਼ਰਤੇ ਕਿ ਅਕਾਲੀ ਸਿੱਖ ਮੁਕੱਦਮੇ ਵਿੱਚ ਸਰਕਾਰ ਨਾਲ ਮਿਲਵਰਤਨ ਨਾਂ ਕਰਨ। ਪਰ ਮਿਲਵਰਤਨੀਏ ਸ੍ਰ. ਹਰਬੰਸ ਸਿੰਘ ਅਟਾਰੀ ਜਿਹੇ ਆਗੂਆਂ ਕਾਰਨ, ਯੋਜਨਾ ਸਿਰੇ ਵੀ ਨਾਂ ਚੜ੍ਹੀ। ਕਿੰਗ ਅਤੇ ਕਰੀ ਨੂੰ ਬਚਾਉਣ ਲਈ, ਪੰਜਾਬ ਸਰਕਾਰ ਪੱਬਾਂ ਭਾਰ ਹੋ ਗਈ। ਜਿਤਨਾ ਵੱਡਾ ਗੁਨਾਹ ਸੀ ਉਸ ਦੇ ਮੁਕਾਬਲੇ ਵਿੱਚ ਸਜ਼ਾਵਾਂ ਬਹੁਤ ਥੋਹੜੀਆਂ ਸਨ।

ਪ੍ਰੋ. ਤੇਜਾ ਸਿੰਘ ਉਸ ਇਕਜੁੱਟਤਾ ਦਾ ਜ਼ਿਕਰ ਕਰਦੇ ਹਨ, ਜੋ ਵਿਭਿੰਨ ਜਾਤੀ ਤੇ ਸੰਪ੍ਰਦਾਵਾਂ ਦੇ ਭੇਦਾਂ ਤੋਂ ਉੱਪਰ ਉੱਠ ਕੇ, ਇਸ ਸਾਕੇ ਕਾਰਨ ਬਣ ਗਈ। "ਇਹ ਲਹਿਰ ਪੰਥ ਦੇ ਸਾਰੇ ਅੰਗਾਂ ਨੂੰ ਛੋਹ ਕੇ ਇੱਕ ਕਰ ਗਈ। ਇਸ ਵਿੱਚ "ਘੁਮਿਆਰ, ਮਹਿਰੇ, ਨਾਈ, ਦਰਜੀ, ਜੁਲਾਹੇ, ਖੱਤਰੀ, ਅਰੋੜੇ, ਜੱਟ (ਕੰਬੋਜ), ਗੁਲਾਬ ਦਾਸੀਏ, ਬਿਬੇਕੀ, ਰਾਮਦਾਸੀਏ, ਮਜ਼੍ਹਬੀ, ਨਾਮਧਾਰੀਏ, ਨਿਹੰਗ, ਰਾਮਗੜ੍ਹੀਏ, ਉਦਾਸੀ, ਅਮੀਰ-ਗਰੀਬ,



*ਦਰਸ਼ਨੀ ਡਿਊਡੀ, ਗੁਰਦੁਆਰਾ ਨਨਕਾਣਾ ਸਾਹਿਬ*

ਪੜ੍ਹੇ ਅਤੇ ਅਨਪੜ੍ਹ" ਸਭ ਰੱਲ ਕੇ ਮੋਢੇ ਨਾਲ ਮੋਢਾ ਡਾਹ ਕੇ, ਕੰਮ ਕਰਦੇ ਰਹੇ। ਤੇਜਾ ਸਿੰਘ ਹੋਰਾਂ ਦਾ ਇਹ ਵੀ ਕਥਨ ਹੈ ਕਿ ਇਹ ਸਾਰੇ ਸਿੰਘ ਬੜੇ ਸਰੀਰਕ ਬਲ ਵਾਲੇ ਅਤੇ ਬਹਾਦਰ ਸਨ। ਜੇ ਇਹ ਆਪਣੇ ਕਾਤਲਾਂ ਅੱਗੇ ਹੱਥ ਚੁੱਕ ਲੈਂਦੇ ਤਾਂ ਇਹਨਾਂ ਦਾ ਸਰੀਰਕ ਨੁਕਸਾਨ ਘੱਟ ਹੋਣਾ ਸੀ। ਪਰ ਜਿਸ ਤਰ੍ਹਾਂ ਇਹਨਾਂ ਸ਼ਾਂਤਮਈ ਰਹਿ ਕੇ, ਗੁਰਦੁਆਰੇ ਦੀ ਪਵਿੱਤਰਤਾ ਕਾਇਮ ਰੱਖੀ, ਇਹ ਉਸ ਪ੍ਰਣ ਸਦਕਾ ਸੀ ਜੋ ਉਹ ਕਰਕੇ ਤੁਰੇ ਸਨ ਅਤੇ ਰਾਹ ਵਿੱਚ ਦੁਹਰਾਉਂਦੇ ਗਏ। ਆਪਣਾ ਪ੍ਰਣ ਸਿਰ ਵਾਰ ਕੇ ਵੀ ਨਿਭਾਹੁਣ ਵਾਲੇ, ਉਹ ਵੱਡੇ ਸੂਰਮੇ ਸਨ। ਇਹਨਾਂ ਦੇ ਤਿਆਗ ਦੀ ਮਿਸਾਲ ਵੀ ਵੱਡੀ ਸੀ। ਬਹੁਤ ਸਾਰੇ ਧਰੇ ਵਿਆਹ ਛੱਡ ਕੇ ਆਏ। ਮੁਕਲਾਵੇ ਲੈ ਕੇ ਆਉਣ ਵਾਲਿਆਂ ਨੇ ਉਸੇ ਦਿਨ ਤੁਰਨ ਵਿੱਚ ਢਿੱਲ ਨਾਂ ਕੀਤੀ। ਕਈਆਂ ਦੇ ਘਰ ਸ਼ਗਨਾਂ ਦੇ ਛੁਹਾਰੇ ਆਏ ਪਏ ਸਨ। ਉਹ ਵੀ ਛੱਡ ਤੁਰੇ।

ਖੇਤੀ ਨਾਲ ਸਬੰਧਿਤ ਵਰਤਮਾਨ ਕਾਲੇ ਕਨੂੰਨਾਂ ਵਿਰੁੱਧ ਦਿੱਲੀ ਦੀਆਂ ਸਰਹੱਦਾਂ ਤੇ ਲੱਗੇ, ਕਿਸਾਨਾਂ ਦੇ ਸਾਂਝੇ ਅਤੇ ਵਿਸ਼ਾਲ ਮੋਰਚੇ ਵਿੱਚ ਮਹੀਨਿਆਂ ਤੋਂ ਭਾਗ ਲੈਣ ਵਾਲੇ ਕਿਸਾਨਾਂ ਦੁਆਰਾ, ਕੇਂਦਰ ਸਰਕਾਰ ਦੇ ਅੜੀਅਲ ਰਵੱਈਏ, ਉਕਸਾਵਾ ਪੂਰਨ ਕਾਰਵਾਈਆਂ, ਅਤੇ ਅੰਦੋਲਨ ਨੂੰ ਬਦਨਾਮ ਕਰਨ ਦੀਆਂ ਸਾਜਿਸ਼ਾਂ ਵਿਰੁੱਧ, ਕਿਸਾਨਾਂ ਵੱਲੋਂ ਲਗਾਤਾਰ ਅਮਨ, ਏਕਤਾ, ਅਨੁਸ਼ਾਸ਼ਨ ਅਤੇ ਇਕਜੁੱਟਤਾ ਬਣਾਈ ਰੱਖਣੀ, ਅੱਜ ਉਹਨਾਂ ਦੀ ਵੱਡੀ ਤਾਕਤ ਹੈ। ਸਾਕਾ ਨਨਕਾਣਾ ਸਾਹਿਬ ਅਤੇ ਗੁਰੂ ਕਾ ਬਾਗ ਜਿਹੇ ਸਾਕਿਆਂ ਅਤੇ ਹੋਰ ਕਿਸਾਨ ਅੰਦੋਲਨਾਂ ਵਿੱਚ ਵੀ ਸ਼ਾਂਤਮਈ ਰਹਿ ਕੇ ਸਰਕਾਰੀ ਜਬਰ ਦਾ ਮੁਕਾਬਲਾ ਕਰਨਾ, ਤਾਣ ਹੁੰਦਿਆਂ ਨਿਤਾਣੇ ਹੋਣਾ, ਸਾਡੀ ਇਹ ਮਹਾਨ ਵਿਰਾਸਤ, ਅੱਜ ਦੇ ਕਿਸਾਨ ਅੰਦੋਲਨ ਦੀ ਸਫਲਤਾ ਦੀ ਜ਼ਾਮਨ ਬਣੇਗੀ। ਸਾਕਾ ਨਨਕਾਣਾ ਸਾਹਿਬ ਦੀ ਪਹਿਲੀ ਸ਼ਤਾਬਦੀ ਦੇ ਮੌਕੇ ਉਸ ਦੀ ਸਾਰਥਿਕਤਾ ਅਜੋਕੇ ਸਮੇਂ ਵਿੱਚ ਵੀ ਮਹੱਤਵਪੂਰਨ ਹੈ।

ਕਰੀਵਾਲਾ (ਸਿਰਸਾ)
ਸੰਪਰਕ: 99963-71716

# ਕਵਿਤਾ ਸਿਮਰਨ ਸੱਚ ਦਾ



— ਡਾ. ਹਰਨੇਕ ਸਿੰਘ ਕੋਮਲ

ਕਵਿਤਾ ਸਿਮਰਨ ਸੱਚ ਦਾ, ਕਵਿਤਾ ਰੂਹ ਦਾ ਰਾਗ।
ਕਵਿਤਾ ਮਹਿਕਾਂ ਵੰਡਦੀ, ਬਾਲੇ ਕਦੇ ਚਿਰਾਗ਼।।

ਜਿਵੇਂ ਕਰੂੰਬਲ ਫੁੱਟਦੀ, ਜਿਵੇਂ ਹੈ ਖਿੜਦਾ ਫੁੱਲ।
ਕਵਿਤਾ ਅੰਦਰੋਂ ਉਪਜਦੀ, ਕੋਮਲ ਇਹ ਨਾ ਭੁੱਲ।।

ਹੌਲੀ-ਹੌਲੀ ਉਘੜਦਾ, ਮਹਿੰਦੀ ਦਾ ਹੈ ਰੰਗ।
ਹੌਲੀ-ਹੌਲੀ ਉਭਰਦੀ, ਕਵਿਤਾ ਜਿਹੀ ਉਮੰਗ।।

ਰਿਸ਼ਮਾਂ ਵੰਡਦੀ ਹੈ ਜਿਵੇਂ, ਚੰਨ-ਚਾਨਣੀ ਰਾਤ।
ਮਨ ਦੀ ਧਰਤੀ ਸਿੰਜਦੀ, ਕਵਿਤਾ ਦੀ ਬਰਸਾਤ।।

ਮਿਲਦਾ ਖ਼ੂਬ ਆਨੰਦ ਹੈ, ਵਰ੍ਹਦਾ ਜਾਪੇ ਨੂਰ।
ਹੁੰਦਾ ਸ਼ਾਇਰੀ ਵਿੱਚ ਹੈ, ਹਲਕਾ ਜਿਹਾ ਸਰੂਰ।।

ਢਲਦਾ ਹਰਫ਼ਾਂ ਵਿੱਚ ਜੋ, ਇਹ ਹੈ ਇੱਕ ਇਲਹਾਮ।
ਸੱਚੀ ਸ਼ਾਇਰੀ ਸੱਚ ਦਾ, ਬਣਦੀ ਹੈ ਪੈਗ਼ਾਮ।।

ਤਪਦੇ ਮਨ ਦੀ ਉਪਜ ਹੈ, ਭਾਵੇਂ ਨਿਰਾ ਜਨੂਨ।
ਮਿਲਦਾ ਕਵਿਤਾ ਨਾਲ ਹੈ, ਮਨ ਨੂੰ ਬੜਾ ਸਕੂਨ।।

ਕਵਿਤਾ ਦੇ ਫੁਲ ਮਹਿਕਦੇ, ਇਹ ਮਨ ਹੈ ਜਰਖ਼ੇਜ।
ਹੋਇਆ ਕੀ ਜੇ ਜਿੰਦਗੀ, ਸੂਲਾਂ ਦੀ ਹੈ ਸੇਜ।।

ਲਿਖਦਾ ਰੂਹ ਦੇ ਨਾਲ ਹੈ, ਸ਼ਾਇਰ ਕਰੇ ਕਮਾਲ।
ਲੈਂਦਾ ਸਾਰਾ ਦਰਦ ਹੈ, ਕਵਿਤਾ ਦੇ ਵਿੱਚ ਢਾਲ।।

ਲਿਖਣਾ ਉਸ ਦਾ ਧਰਮ ਹੈ, ਕਵਿਤਾ ਧਰਮ-ਈਮਾਨ।
ਪਾਠਕ ਉਸ ਦੇ ਵਾਸਤੇ, ਵੱਡਾ ਹੈ ਸਨਮਾਨ।।

ਜਿਸ ਦੀ ਸੁੱਚੀ ਕਲਮ ਹੈ, ਜਿਸਦਾ ਸ਼ੁੱਧ ਕਲਾਮ।
ਜੁਗਨੂ ਬਣ ਕੇ ਚਮਕਦਾ, ਉਸ ਸ਼ਾਇਰ ਦਾ ਨਾਮ।।

ਗੁੱਟਬੰਦੀ ਤੋਂ ਮੁਕਤ ਹੈ, ਉਸ ਦੀ ਕਲਮ ਆਜ਼ਾਦ।
ਉਸ ਦਾ ਨਾਅਰਾ ਇੱਕ ਹੈ, 'ਕਵਿਤਾ ਜ਼ਿੰਦਾਬਾਦ'।।

ਕਵਿਤਾ ਨਾਜ਼ੁਕ ਚੀਜ਼ ਹੈ, ਇਹ ਨਾ ਤੇਜ਼-ਤਰਾਰ।
ਕਵਿਤਾ ਉੱਤੇ ਪਾਈਂ ਨਾ, ਵਿਦਵਤਾ ਦਾ ਭਾਰ।।

ਪੁਸਤਕ ਬਣੀ, ਕੋਰਸ ਬਣੀ, ਬੈਠੀ ਕੁਰਸੀ ਮੱਲ।
ਕਵਿਤਾ ਵਿੱਚ ਪਰ ਰਹੀ ਨਾ, ਕਵਿਤਾ ਵਰਗੀ ਗੱਲ।।

ਕਵੀ ਸੁਪ੍ਰਸਿੱਧ ਹੈ, ਕਵਿਤਾ ਦੀ ਨਾ ਜਾਚ।
ਕਵੀਆਂ ਵਿੱਚੋਂ ਦੋਸਤੋ, ਕਵਿਤਾ ਗਈ ਗਵਾਚ।।

ਕਵਿਤਾ ਬੇ-ਲਗਾਮ ਹੈ, ਛੰਦ-ਬਹਿਰ ਨਾ ਪਾਸ।
'ਮੀਰ' ਬੜਾ ਮਾਯੂਸ ਹੈ, 'ਗਾਲਿਬ' ਬੜਾ ਉਦਾਸ।।

'ਕਵਿਤਾ' ਕਹਿ ਕੇ ਪੜ੍ਹ ਗਏ, 'ਕੁਝ ਵੀ' ਕਵੀ ਤਮਾਮ।
'ਕਵਿਤਾ' ਰਹੀ ਉਡੀਕਦੀ, 'ਕਵਿਤਾ ਦੀ ਇੱਕ ਸ਼ਾਮ'।।

ਸੰਪਰਕ: 93177-61414

## ਰੁਬਾਈਆਂ

-ਪ੍ਰਿ: ਨਵਰਾਹੀ ਘੁਗਿਆਣਵੀ

(1)

ਉੱਡਦੇ ਪੰਛੀ, ਵਗਦੇ ਝਰਨੇ, ਟਿਮਟਿਮ ਕਰਦੇ ਤਾਰੇ।
ਵਾਤਾਵਰਣ ਹੁਸੀਨ ਬਣਾਉਂਦੇ, ਅਦਭੁਤ, ਮਸਤ ਨਜ਼ਾਰੇ।
ਮੈਂ ਇਨ੍ਹਾਂ ਦੀ ਸੰਗਤ ਵਿੱਚੋਂ, ਰਸ ਮਾਣਾਂ, ਸੁਖ਼ ਪਾਵਾਂ;
'ਨਵਰਾਹੀ', ਮਿੱਤਰ ਹਨ ਮੇਰੇ, ਇਹ ਸਾਰੇ ਦੇ ਸਾਰੇ।

(2)

ਮੇਰੇ ਮਿੱਤਰਾ, ਦਿਲ ਦੇ ਰਾਹ ਵਿੱਚ ਕਦੋਂ ਸਿਆਣਪ ਚੱਲੇ?
ਏਥੇ ਤਾਂ ਜੋ ਸਿਰਲੱਥ ਹੋਵੇ, ਉਸ ਦੀ ਬੱਲੇ ਬੱਲੇ।
ਏਥੇ ਲੋੜ ਦਿਲੇਰੀ ਦੀ ਹੈ, ਸੋਚਾਂ ਦੀ ਗੁੰਜਾਇਸ਼ ਨਹੀਂ;
'ਨਵਰਾਹੀ' ਦਿਲਦਾਰ ਸੰਭਾਲਣ, ਸ਼ੋਖ਼ ਹੁਸਨ ਦੇ ਹੱਲੇ।

(3)

ਕਣਕਾਂ ਦੇ ਰੰਗ ਪੀਲ਼ੇ ਪੈ ਗਏ, ਆਈ ਜਦੋਂ ਵਿਸਾਖੀ।
ਮਿੱਠੀਆਂ ਮਿੱਠੀਆਂ ਮਹਿਕਾਂ ਖਿੰਡੀਆਂ, ਭਰਨ ਹਵਾਵਾਂ ਸਾਖੀ।
ਪੰਛੀ ਗਾਉਣ, ਤਿਤਲੀਆਂ ਉੱਡਣ, ਹਰ ਜੀਅ ਖ਼ੁਸ਼ੀ ਮਨਾਵੇ;
'ਨਵਰਾਹੀ' ਸ਼ਾਇਰ ਮਤਵਾਲਾ, ਹੁਸਨਾਂ ਦਾ ਅਭਿਲਾਸ਼ੀ।

ਸੰਪਰਕ: 98150-02302

# ਰਾਜਦੀਪ ਸਿੰਘ ਤੂਰ ਦੀਆਂ ਦੋ ਗ਼ਜ਼ਲਾਂ

ਚਲੋ ਕੁਝ ਰੌਸ਼ਨੀ ਕਰ ਲਓ, ਹਨੇਰਾ ਹੋਣ ਤੋਂ ਪਹਿਲਾਂ
ਕਿ ਦੀਵੇ ਬਾਲ਼ ਕੇ ਧਰ ਲਓ, ਹਨੇਰਾ ਹੋਣ ਤੋਂ ਪਹਿਲਾਂ

ਹਨੇਰਾ ਆਪਣੇ ਵਿੱਚ ਨਾ ਤੁਹਾਨੂੰ ਜਜ਼ਬ ਕਰ ਜਾਵੇ
ਮਸ਼ਾਲਾਂ ਨੂੰ ਹੁਣੇ ਭਰ ਲਓ, ਹਨੇਰਾ ਹੋਣ ਤੋਂ ਪਹਿਲਾਂ

ਰੋਜ਼ਾਨਾ ਦੀ ਤਰ੍ਹਾਂ ਹੀ ਅਸਤ ਹੋ ਜਾਣਾ ਹੈ ਸੂਰਜ ਨੇ
ਕੋਈ ਹੀਲਾ ਹੁਣੇ ਕਰ ਲਓ, ਹਨੇਰਾ ਹੋਣ ਤੋਂ ਪਹਿਲਾਂ

ਲੁਟੇਰੇ, ਚੋਰ ਹੁੰਦੇ ਨੇ ਹਨੇਰੀ ਰਾਤ ਦੇ ਅੰਦਰ
ਤੁਸੀਂ ਹੱਥਾਂ 'ਚ ਪੱਥਰ ਲਓ, ਹਨੇਰਾ ਹੋਣ ਤੋਂ ਪਹਿਲਾਂ

ਤੁਹਾਨੂੰ ਵੀ ਪਤਾ ਹੈ ਰੌਸ਼ਨੀ ਦਿੰਦੇ ਨੇ ਅੱਖਰ ਵੀ
ਤੁਸੀਂ ਵੀ ਕੁਝ ਕੁ ਅੱਖਰ ਲਓ, ਹਨੇਰਾ ਹੋਣ ਤੋਂ ਪਹਿਲਾਂ

ਨਫ਼ਰਤਾਂ ਦੇ ਦੌਰ ਵਿੱਚ ਰਿਸ਼ਤੇ ਭੁਲਾਏ ਜਾਣਗੇ
ਹੁਣ ਮੁਹੱਬਤ ਦੇ ਨਿਸ਼ਾਂ ਤਕ ਵੀ ਮਿਟਾਏ ਜਾਣਗੇ

ਨਾਮ ਲੈ ਕੇ ਧਰਮ ਦਾ ਦੰਗੇ ਕਰਾਏ ਜਾਣਗੇ
ਫਿਰ ਮੁਖੌਟੇ ਚਾੜ੍ਹ ਕੇ ਚਿਹਰੇ ਛੁਪਾਏ ਜਾਣਗੇ

ਆ ਗਿਆ ਹੈ ਫਿਰ ਕਲੰਦਰ ਲੈ ਪੁਰਾਣੀ ਡੁਗਡੁਗੀ
ਲੋਕ ਭੀੜਾਂ ਵਿੱਚ ਜਮੂਰੇ ਫਿਰ ਨਚਾਏ ਜਾਣਗੇ

ਹੋਰ ਕਦ ਤਕ ਸੱਚ ਦੀ ਆਵਾਜ਼ ਦੱਬੀ ਜਾਏਗੀ
ਹੋਰ ਕਦ ਤਕ ਲੋਕ ਏਦਾਂ ਹੀ ਸਤਾਏ ਜਾਣਗੇ

ਰੇਤ ਵਿਚ ਤਬਦੀਲ ਕਰ ਕੇ ਹੋਂਦ ਉਸ ਦੀ ਦੋਸਤੋ
ਫਿਰ ਨਦੀ ਨੂੰ ਗੀਤ ਪਾਣੀ ਦੇ ਸੁਣਾਏ ਜਾਣਗੇ

ਨਾ ਭੁਲੇਖੇ ਵਿੱਚ ਰਹੀਂ ਨਾ ਵਹਿਮ ਪਾਲ਼ੀਂ ਦਿਲ 'ਚ ਤੂੰ
ਇਹ ਨਹੀਂ ਉਹ ਸਿਰ ਜੋ ਤੇਰੇ ਦਰ ਝੁਕਾਏ ਜਾਣਗੇ

ਰਿੰਦ ਸਾਕੀ ਦਾ ਬੜਾ ਚਿਰ ਜ਼ਿਕਰ ਯਾਰੋ ਹੋ ਗਿਐ
ਹੁਣ ਗ਼ਜ਼ਲ ਵਿੱਚ ਲੋਕ ਮਸਲੇ ਉਠਾਏ ਜਾਣਗੇ

ਦੀਪ ਸ਼ਬਦਾਂ ਦੇ ਜਗਾ ਕੇ 'ਤੂਰ' ਐਸੇ ਧਰ ਰਿਹੈ
ਨਾ ਹਵਾ ਤੋਂ ਨਾ ਤੂਫ਼ਾਂ ਤੋਂ ਇਹ ਬੁਝਾਏ ਜਾਣਗੇ

ਸੰਪਰਕ: 97803-00247

# ਪੰਜਾਬ ਦੇ ਹਾਲਾਤ



-ਰਜਿੰਦਰ ਕੌਰ ਪੰਨੂੰ

ਚੰਨ ਅਜੇ ਡੁਬਿੱਆ ਨਾ ਹੋਈ ਏ ਪ੍ਰਭਾਤ।
ਅਜੇ ਤਾਂ ਠੀਕ ਹੋਏ ਨਾ ਪੰਜਾਬ ਦੇ ਹਾਲਾਤ।

1. ਅਜੇ ਤਾਂ ਇੱਥੇ ਵਗਦੀਆਂ ਨੇ ਪੌਣਾਂ ਇਹ ਕਪੁੱਤੀਆਂ।
ਅਜੇ ਨਾ ਹੋਈਆਂ ਠੰਡੀਆਂ, ਸਨ ਜੋ ਤਵੀਆਂ ਤੱਤੀਆਂ।
ਰਾਵੀ ਚ ਡੁੱਲ੍ਹੇ ਖੂਨ ਦੀ, ਉਹ ਭੁੱਲਣੀ ਨਾ ਰਾਤ।
ਚੰਨ ਅੰਜੇ........................................

2. ਅਜੇ ਵੀ ਕਰਜ਼ਾ ਉਤਰਿਆ ਨਾ ਦੇਸ਼ ਦੇ ਕਿਸਾਨ ਦਾ।
ਅਜੇ ਵੀ ਝੰਡਾ ਝੂਲਦਾ, ਸ਼ੈਤਾਨ ਦਾ, ਹੈਵਾਨ ਦਾ।
ਕਿਰਤੀ ਜਾਂ ਉਸਦੇ ਹੁਨਰ ਨੂੰ, ਕੋਈ ਮਿਲੇ ਨਾ ਸੌਗਾਤ।
ਚੰਨ ਅੰਜੇ........................................

3. ਫਿਰਕੂ ਫਸਾਦ ਰੋਜ਼ ਹੋਣ, ਕੁਰਸੀਆਂ ਤੇ ਵੋਟ ਲਈ।
ਹੋ ਰਹੇ ਨੇ ਕਤਲ ਕਿੰਨੇ, 100 ਰੁਪਏ ਦੇ ਨੋਟ ਲਈ।
ਇਹ ਰੌਲ਼ਾ ਸਿੱਖਾਂ ਹਿੰਦੂਆਂ, ਨਾ ਮੁੱਕੀ ਜਾਤ ਪਾਤ।
ਚੰਨ ਅੰਜੇ........................................

4. ਅਜੇ ਵੀ ਸਾਥੋਂ ਮੁੱਕਿਆਂ ਨਾ ਮਸਲਾ ਇੱਕ ਕਸ਼ਮੀਰ ਦਾ।
ਕਿਸੇ ਵੀ ਪਾਇਆ ਮੁੱਲ ਨਾ, ਗੋਬਿੰਦ ਦੀ ਸ਼ਮਸ਼ੀਰ ਦਾ।
ਸਰਹੱਦ ਉੱਤੇ ਲਾਈ ਬੈਠਾ, ਦੁਸ਼ਮਣ ਅਜੇ ਵੀ ਘਾਤ।
ਚੰਨ ਅੰਜੇ........................................

5. ਵੇਖੋ ਜਵਾਨੀ ਦੇਸ਼ ਦੀ, ਇਹ ਭਟਕ ਰਹੀ ਰੁਜ਼ਗਾਰ ਲਈ।
ਬੀਵੀ ਵੀ ਹਾੜ੍ਹੇ ਕੱਢ ਰਹੀ, ਹੱਕ ਲਈ, ਸਤਿਕਾਰ ਲਈ।
ਰਜਿੰਦਰ ਮੰਗੇ ਅਮਨ ਦੀ, ਪ੍ਰਮਾਤਮਾ ਤੋਂ ਦਾਤ।
ਚੰਨ ਅਜੇ ਡੁਬਿੱਆ ਨਾ ਹੋਈ ਏ ਪ੍ਰਭਾਤ।
ਅਜੇ ਤਾਂ ਠੀਕ ਹੋਏ ਨਾ ਪੰਜਾਬ ਦੇ ਹਾਲਾਤ।

ਗੀਤ

# ਮੈਥੋਂ ਦੂਰ ਨਹੀਂ ਨਨਕਾਣਾ



-ਗੁਰਭਜਨ ਗਿੱਲ

ਹਰ ਦਮ ਦੇ ਗੇੜੇ ਦਰਸ ਕਰਾਂ, ਸਾਹਾਂ ਵਿੱਚ ਆਉਣਾ ਜਾਣਾ।
ਮੇਰੇ ਮਨ ਮਸਤਕ ਵਿੱਚ ਵੱਸਦਾ ਏ, ਮੈਥੋਂ ਦੂਰ ਨਹੀਂ ਨਨਕਾਣਾ।

ਮੱਝੀਆਂ ਦਾ ਛੇੜੂ ਵੇਖ ਰਿਹਾਂ, ਨਾਨਕ ਨੂੰ ਮੱਝੀਆਂ ਚਾਰਦਿਆਂ।
ਦੂਜੇ ਦੇ ਮਨ ਨੂੰ ਜਿੱਤਣ ਲਈ, ਖੁਦ ਆਪਣੇ ਹੱਥੋਂ ਹਾਰਦਿਆਂ।
ਮੈਂ ਵੇਖ ਰਿਹਾਂ ਹਾਂ ਰਾਏ ਬੁਲਾਰ, ਵਕਤੋਂ ਵੀ ਵੱਧ ਸਿਆਣਾ।
ਮੇਰੇ ਮਨ ਮਸਤਕ ਵਿੱਚ ਵੱਸਦਾ ਏ, ਮੈਥੋਂ ਦੂਰ ਨਹੀਂ ਨਨਕਾਣਾ।

ਮਰਦਾਨਾ ਛੇੜੇ ਤਾਨ ਜਦੋਂ, ਜੰਗਲ ਤੇ ਬੇਲੇ ਸੁਣਦੇ ਨੇ।
ਤੇ ਸ਼ਬਦ ਇਲਾਹੀ ਨਾਨਕ ਦੇ, ਪੌਣਾਂ 'ਚੋਂ ਜ਼ਹਿਰਾਂ ਪੁਣਦੇ ਨੇ।
ਹਿੰਦੂ ਦੀ ਪੱਤਰੀ ਕੂੜ ਕਹੇ, ਤੁਰਕੂ ਨੂੰ ਆਖੇ ਕਾਣਾ।
ਮੇਰੇ ਮਨ ਮਸਤਕ ਵਿੱਚ ਵੱਸਦਾ ਏ, ਮੈਥੋਂ ਦੂਰ ਨਹੀਂ ਨਨਕਾਣਾ।

ਉਸ ਮਿੱਟੀ ਤੋਂ ਬਲਿਹਾਰੀ ਹਾਂ, ਜਿੱਥੇ ਵੀ ਸੂਰਜ ਉੱਗਦਾ ਹੈ।
ਹੱਕ ਸੱਚ ਅਤੇ ਇਨਸਾਫ਼ ਜਿਹਾ, ਜਿਸ ਪਿੰਡ ਨੂੰ ਸੌਦਾ ਪੁੱਗਦਾ ਹੈ।
ਨਜ਼ਰਾਂ ਵਿੱਚ ਜਿਥੇ ਫ਼ਰਕ ਨਹੀਂ, ਇੱਕੋ ਜਹੇ ਰੰਕ ਤੇ ਰਾਣਾ।
ਮੇਰੇ ਮਨ ਮਸਤਕ ਵਿੱਚ ਵੱਸਦਾ ਏ, ਮੈਥੋਂ ਦੂਰ ਨਹੀ ਨਨਕਾਣਾ।

ਉਸ ਜੰਡ ਨੂੰ ਮੇਰਾ ਸੀਸ ਝੁਕੇ, ਜਿਸ ਨਾਲ ਸੀ ਲਛਮਣ ਸਿੰਘ ਸੜਿਆ।
ਕੁਰਬਾਨੀ ਬਿਨ ਕੁਝ ਲੱਭੇ ਨਾ, ਜਿਸ ਪਾਠ ਪੜ੍ਹਾਇਆ, ਖੁਦ ਪੜ੍ਹਿਆ।
ਹਰ ਯੁਗ ਵਿੱਚ ਮਹੰਤ ਨਰੈਣੂ ਨੇ, ਏਦਾਂ ਹੀ ਕਹਿਰ ਕਮਾਣਾ।
ਕਣ ਕਣ 'ਚੋਂ ਬੋਲੇ ਸਬਕ ਸਦਾ, ਮੇਰੇ ਮਨ ਵਿਚਲਾ ਨਨਕਾਣਾ।

ਹੱਦਾਂ ਸਰਹੱਦਾਂ ਸਾਂਭ ਲਵੋ, ਮੈਂ ਵੀਜ਼ੇ ਪਰਮਿਟ ਕੀ ਕਰਨੇ।
ਦਿਲ ਅੰਦਰ ਝਾਤੀ ਮਾਰ ਲਵਾਂ, ਜਦ ਚਾਹਾਂ ਦਰਸਨ ਖੁਦ ਕਰਨੇ।
ਮੈਂ ਆਪਣੇ ਮਨ ਦਾ ਹਾਕਮ ਹਾਂ, ਜਿੱਥੇ ਕੋਈ ਨਾ ਚੌਂਕੀ ,ਠਾਣਾ।
ਮੇਰੇ ਮਨ ਮਸਤਕ ਵਿੱਚ ਵੱਸਦਾ ਏ, ਮੈਥੋਂ ਦੂਰ ਨਹੀਂ ਨਨਕਾਣਾ।

# ਓ ਯਾਰ

- ਲਖਵਿੰਦਰ ਸਿੰਘ ਬਾਜਵਾ

ਜਾਗ ਪਏ ਖੁੱਦਾਰ ਓ ਯਾਰ।
ਰੋਕਣ ਅਤਿਆਚਾਰ ਓ ਯਾਰ
ਉਠ ਖਲੋਤੇ ਧਰਤੀ ਪੁੱਤਰ,
ਹੁਣ ਹੋਣੈ ਇਸਰਾਰ ਓ ਯਾਰ।
ਹੁਣ ਨਾ ਲੁੱਟਣ ਸ਼ਾਤਰ ਲੋਕੀਂ,
ਉਜਲੇ ਹੋਣ ਬਜਾਰ ਓ ਯਾਰ।
ਮੰਡੀਆਂ ਅੰਦਰ ਜਿਣਸ ਨਾ ਰੁਲਸੀ,
ਹੋਣਾ ਸਾਫ ਵਪਾਰ ਓ ਯਾਰ।
ਮੁੜ੍ਹਕੇ ਦੇ ਮੋਤੀ ਬਣ ਜਾਣੇ,
ਹੀਰੇ ਲਾਲ ਜਵਾਹਰ ਓ ਯਾਰ।
ਅੰਨ ਪੂਜਣ ਅੰਨਦਾਤਾ ਰੋਲਣ,
ਦੇਣੇ ਹੂੰਝ ਮਕਾਰ ਓ ਯਾਰ।
ਕਿਸੇ ਬਾਪ ਦਾ ਲੱਕ ਨਾ ਟੁੱਟੇ,
ਢੋ ਕਰਜੇ ਦਾ ਭਾਰ ਓ ਯਾਰ।
ਵਿੱਚ ਘਰਾਂ ਦੇ ਜਗੇ ਦਿਵਾਲੀ,
ਖੇਤਾਂ ਵਿੱਚ ਬਹਾਰ ਓ ਯਾਰ।
ਨਾਲ ਗਰੀਬੀ ਜੰਗ ਲੜਨਗੇ,
ਲੈ ਦਾਤੀ ਹਥਿਆਰ ਓ ਯਾਰ।
ਲੋਟੂ ਤਾਈਂ ਤਰੇਲੀ ਆਵੇ,
ਲੰਬੀ ਵੇਖ ਕਤਾਰ ਓ ਯਾਰ।
ਕੰਮੀ ਅਤੇ ਕਮੀਣ ਨਹੀਂ ਹੁਣ,
ਸਭ ਹੋ ਗਏ ਸਰਦਾਰ ਓ ਯਾਰ।
ਵਿਦਿਆ ਦੀ ਦੌਲਤ ਹੈ ਪੱਲੇ,
ਮਸਤਕ ਨੇਕ ਵਿਚਾਰ ਓ ਯਾਰ
ਪੰਜੇ ਉਂਗਲਾਂ ਮੁੱਠੀ ਬਣ ਕੇ,
ਹੋ ਗਈਆਂ ਹਥਿਆਰ ਓ ਯਾਰ,
ਸੱਤਾ ਧਾਰ ਹੰਕਾਰੀ ਹੋਇਆ।
ਭੰਨ ਦੇਣਾ ਹੰਕਾਰ ਓ ਯਾਰ,
ਮੰਜਲ ਵਲ ਕਾਫਲਾ ਤੁਰਿਆ।
ਹੋ ਕੇ ਪੱਬਾਂ ਭਾਰ ਓ ਯਾਰ,
ਚੱਲ ਬਾਜਵਾ ਆਪਾਂ ਵੀ ਹੁਣ,
ਰਲੀਏ ਨਾਲ ਕਤਾਰ ਓ ਯਾਰ।
ਕਿਤੇ ਨਾਮ ਨਾ ਲਿਖਿਆ ਜਾਵੇ,
ਸਿਰਫਿਰਿਆਂ ਵਿਚਕਾਰ ਓ ਯਾਰ।



# ਪੰਜਾਬੀ ਜ਼ਬਾਨ ਲਈ ਚੁੱਕੇ ਜਾਣ ਵਾਲੇ ਠੋਸ ਕਦਮ

*-ਡਾ. ਹਰਸ਼ਿੰਦਰ ਕੌਰ, ਐਮ. ਡੀ.*

ਜਦੋਂ ਸਰਕਾਰੀ ਐਲਾਨ ਹੋਇਆ ਸੀ ਕਿ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਜ਼ਬਾਨ ਪੜ੍ਹਾਈ ਜਾਵੇਗੀ ਤਾਂ ਮੇਰੇ ਭਾਪਾ ਜੀ, ਪ੍ਰੋ. ਪ੍ਰੀਤਮ ਸਿੰਘ ਜੀ ਨੇ ਇਸ ਦਾ ਤਗੜਾ ਵਿਰੋਧ ਕੀਤਾ ਸੀ। ਨਤੀਜੇ ਵਜੋਂ ਪੰਜਾਬੀ ਯੂਨੀਵਰਸਿਟੀ ਵੱਲੋਂ ਐਲਾਨੀ ਡੀ.ਲਿਟ. ਦੀ ਡਿਗਰੀ ਦੇਣ ਤੋਂ ਸਰਕਾਰ ਇਨਕਾਰੀ ਹੋ ਗਈ ਸੀ। ਭਾਪਾ ਜੀ ਦੇ ਡਟੇ ਰਹਿਣ ਸਦਕਾ ਤੇ ਕੁੱਝ ਪੰਜਾਬੀ ਪ੍ਰੇਮੀਆਂ ਦੇ ਨਾਲ ਰਲ ਜਾਣ ਸਦਕਾ ਅਖ਼ੀਰ ਸਰਕਾਰ ਨੂੰ ਪੰਜਾਬੀ ਜ਼ਬਾਨ ਵਿਰੋਧੀ ਕਦਮ ਵਾਪਸ ਲੈਣਾ ਪਿਆ।

ਉਸ ਤੋਂ ਬਾਅਦ ਪੰਜਾਬ ਯੂਨੀਵਰਸਿਟੀ ਨੇ ਭਾਪਾ ਜੀ ਦੀਆਂ ਪੰਜਾਬੀ ਜ਼ਬਾਨ ਨੂੰ ਪ੍ਰਫੁੱਲਿਤ ਕਰਨ ਲਈ ਦਿੱਤੀਆਂ ਸੇਵਾਵਾਂ ਸਦਕਾ ਡੀ.ਲਿਟ. ਦੀ ਡਿਗਰੀ ਪ੍ਰਦਾਨ ਕੀਤੀ। ਇਹ ਕੋਈ ਨਵੀਂ ਗੱਲ ਨਹੀਂ ਹੈ ਕਿ ਸਰਕਾਰਾਂ ਪੰਜਾਬੀ ਜ਼ਬਾਨ ਦੀਆਂ ਦੋਖੀ ਹੋਈਆਂ ਹੋਣ। ਸਦੀਆਂ ਤੋਂ ਸਰਕਾਰੇ ਦਰਬਾਰੇ ਪੰਜਾਬੀ ਜ਼ਬਾਨ ਦੀ ਬੇਪਤੀ ਹੁੰਦੀ ਰਹੀ ਹੈ। ਸਰਕਾਰਾਂ ਵਿਰੁੱਧ ਆਵਾਜ਼ ਚੁੱਕਣ ਵਾਲਿਆਂ ਤੇ ਜ਼ਬਾਨ ਪ੍ਰਤੀ ਨਿੱਠ ਕੇ ਕੰਮ ਕਰਨ ਵਾਲਿਆਂ ਨੂੰ ਚੁੱਪ ਕਰਾਉਣ ਲਈ ਸਰਕਾਰਾਂ ਕੋਲ ਤਿੰਨ ਹੀ ਢੰਗ ਹੁੰਦੇ ਹਨ :-

- ਸਰਕਾਰੀ ਅਹੁਦਿਆਂ ਦੀ ਰਿਸ਼ਵਤ ਦੇ ਦਿੱਤੀ ਜਾਵੇ
- ਵੱਡੇ ਇਨਾਮ ਸਨਮਾਨ ਦੇ ਕੇ ਮੂੰਹ ਬੰਦ ਕਰ ਦਿੱਤਾ ਜਾਵੇ
- ਝੂਠੇ ਇਲਜ਼ਾਮ ਲਾ ਕੇ ਉਲਝਾ ਦਿੱਤਾ ਜਾਵੇ

ਇਸ ਸਭ ਦੇ ਬਾਵਜੂਦ ਜ਼ਮੀਨੀ ਪੱਧਰ ਉੱਤੇ ਮਾਂ ਬੋਲੀ ਦੇ ਹੋਣਹਾਰ ਸਪੁੱਤਰਾਂ ਨੇ ਆਪਣੀ ਬੋਲੀ ਦੇ ਹੱਕ ਵਿਚ ਕਦੇ ਜੰਗ ਵਿੱਢਣੀ ਛੱਡੀ ਨਹੀਂ। ਇਹੀ ਕਾਰਨ ਸੀ ਕਿ ਨਾ ਮਾਂ ਦੀਆਂ ਲੋਰੀਆਂ ਖ਼ਤਮ ਕੀਤੀਆਂ ਜਾ ਸਕੀਆਂ, ਨਾ ਜੰਗਾਂ ਵਿਚਲੇ ਜੈਕਾਰੇ ਤੇ ਨਾ ਹੀ ਪਿੰਡਾਂ ਦੀਆਂ ਸੱਥਾਂ ਵਿੱਚੋਂ ਇਹ ਜ਼ਬਾਨ ਮੁਕਾਈ ਜਾ ਸਕੀ। ਦਾਦੀਆਂ ਨਾਨੀਆਂ ਦੀਆਂ ਕਹਾਣੀਆਂ ਨੇ ਵੀ ਇਸ ਜ਼ਬਾਨ ਵਿਚ ਰੂਹ ਫੂਕਣੀ ਜਾਰੀ ਰੱਖੀ।

**ਮੌਜੂਦਾ ਹਾਲਾਤ :-**

ਹਰ ਸਦੀ ਵਿਚ ਜ਼ਬਾਨ ਨੂੰ ਵੱਖ ਕਿਸਮ ਦੇ ਹੱਲੇ ਝੱਲਣੇ ਪਏ ਹਨ। ਅਲੱਗ ਅਲੱਗ ਜ਼ਬਾਨਾਂ ਨੂੰ ਲਾਗੂ ਕਰ ਕੇ ਹੁਕਮਰਾਨ ਆਪਣੇ ਆਪ ਨੂੰ ਆਮ ਜਨਤਾ ਤੋਂ ਵੱਖ ਤੇ ਉੱਚਾ ਸਾਬਤ ਕਰਨ ਦੇ ਚੱਕਰ ਵਿਚ ਸਰਕਾਰੇ ਦਰਬਾਰੇ ਇਸ ਦੀ ਵਰਤੋਂ ਦਰਕਿਨਾਰ ਕਰਦੇ ਰਹੇ ਹਨ।

**ਹੁਣ ਦੇ ਖ਼ਤਰੇ ਜੋ ਸਾਹਮਣੇ ਦਿਸ ਰਹੇ ਹਨ, ਉਹ ਹਨ :-**

1. ਪਿੰਡਾਂ ਵਿਚ ਖੁੱਲ੍ਹ ਰਹੇ ਪ੍ਰਾਈਵੇਟ ਸਕੂਲਾਂ ਦੇ ਪ੍ਰਿੰਸੀਪਲ ਬਹੁਤੇ **ਕੇਰਲ** ਤੋਂ ਹਨ ਜੋ ਸਿਰਫ਼ ਹਿੰਦੀ ਜਾਂ ਅੰਗਰੇਜ਼ੀ ਹੀ ਬੋਲ ਰਹੇ ਹਨ।
2. ਪ੍ਰਾਈਵੇਟ ਸਕੂਲਾਂ ਵਿਚ ਪੰਜਾਬੀ ਦੇ ਅਧਿਆਪਿਕਾਂ ਨੂੰ ਬਾਕੀਆਂ ਨਾਲੋਂ **ਘੱਟ ਤਨਖਾਹ** ਦਿੱਤੀ ਜਾ ਰਹੀ ਹੈ।
3. ਸਰਕਾਰੀ ਸਕੂਲਾਂ ਵਿਚ ਬਹੁਤੀ ਥਾਈਂ ਪੰਜਾਬੀ ਪੜ੍ਹਾਉਣ **ਲਈ ਹਿੰਦੀ ਜਾਂ ਹੋਰ ਵਿਸ਼ੇ** ਦੇ ਅਧਿਆਪਕ ਪੜ੍ਹਾ ਰਹੇ ਹਨ।
4. ਪੰਜਾਬੀ ਜ਼ਬਾਨ ਹੁਣ ਰੁਜ਼ਗਾਰ ਦਾ ਸਾਧਨ ਨਹੀਂ ਰਹੀ
   -ਬੈਂਕ
   -ਕਚਿਹਰੀ
   -ਇਸ਼ਤਿਹਾਰੀ ਫੋਨ
   -ਕਾਲ ਸੈਂਟਰ, ਆਦਿ ਵਿਚ ਪੰਜਾਬੀ ਜ਼ਬਾਨ ਨਹੀਂ ਦਿਸ ਰਹੀ।
   -ਬਹੁਤੇ ਸਕੱਤਰਾਂ ਨਾਲ ਹੇਠਲਾ ਸਟਾਫ ਹਿੰਦੀ ਬੋਲਣ ਲਈ ਮਜਬੂਰ ਹੋਇਆ ਪਿਆ ਹੈ।
5. ਅਖ਼ਬਾਰਾਂ ਤੇ ਕਿਤਾਬਾਂ **ਪੜ੍ਹਨ ਦਾ ਘਟਦਾ** ਰੁਝਾਨ
6. ਪੰਜਾਬੀ ਜ਼ਬਾਨ ਨੂੰ **ਇੰਟਰਨੈੱਟ** ਦੀ ਹਾਣੀ ਬਣਾਉਣ ਦੀ ਲੋੜ ਹੈ।
7. ਹਾਲੇ ਤਕ ਕਈ ਸਕੂਲਾਂ ਵਿਚ ਪੰਜਾਬੀ ਜ਼ਬਾਨ ਬੋਲਣ ਉੱਤੇ **ਫਾਈਨ** ਜਾਰੀ ਹੈ।
8. ਪੰਜਾਬ ਦੇ ਮੰਤਰੀਆਂ ਤੇ ਐਮ.ਐਲ.ਏ. ਦੇ ਸਹੁੰ ਚੁੱਕ ਸਮਾਗਮ ਵਿਚ ਹਿੰਦੀ ਜਾਂ ਅੰਗਰੇਜ਼ੀ ਦੀ ਵਰਤੋਂ ਜਾਰੀ ਹੈ।
9. ਸਾਡੇ ਭਾਸ਼ਾ ਨਾਲ **ਸੰਬੰਧਤ ਇਨਾਮ** ਰੱਜੇ ਪੁੱਜਿਆਂ ਨੂੰ ਰਜਾਉਣ ਦਾ ਕੰਮ ਕਰ ਰਹੇ ਹਨ ਜਾਂ ਇਕ ਦੂਜੇ ਦੀ ਪਿੱਠ ਠੋਕ ਰਹੇ ਹਨ।
10. ਕਈ ਖੋਜਾਂ ਅਧੀਨ ਵੇਖਣ ਵਿਚ ਆਇਆ ਹੈ ਕਿ ਅੰਗਰੇਜ਼ੀ ਮਾਧਿਅਮ ਸਕੂਲਾਂ ਵਿਚ **ਲਾਇਬ੍ਰੇਰੀ ਤੋਂ** ਬੱਚਿਆਂ ਵੱਲੋਂ ਇਸ਼ੂ

ਕਰਵਾਈਆਂ ਜਾ ਰਹੀਆਂ ਪੰਜਾਬੀ ਦੀਆਂ ਕਿਤਾਬਾਂ ਬਾਰੇ ਪੁੱਛਿਆ ਗਿਆ ਤਾਂ ਜਵਾਬ ਲਗਭਗ **ਨਾ** ਸੀ। ਕੋਈ ਵਿਰਲਾ ਟਾਂਵਾਂ ਭਾਸ਼ਣ ਜਾਂ ਕਵਿਤਾ ਮੁਕਾਬਲੇ ਲਈ ਕਿਤਾਬਾਂ ਸਾਲ ਵਿਚ ਇਕ ਵਾਰ ਲੈ ਰਿਹਾ ਸੀ।

11. ਯੂਨੀਵਰਸਿਟੀ, 10ਵੀਂ ਤੋਂ 12ਵੀਂ ਜਮਾਤ ਤੇ ਕਾਲਜ ਦੇ ਵਿਦਿਆਰਥੀਆਂ ਤੋਂ ਇਕ

ਟੀ.ਵੀ. ਚੈਨਲ ਨੇ ਇੰਟਰਵਿਊ ਲੈਂਦਿਆਂ ਜਦੋਂ 35 **ਅੱਖਰੀ** ਬੋਲਣ ਲਈ ਕਿਹਾ ਤਾਂ ਇੱਕ ਵੀ ਬੱਚਾ ਪੂਰੀ 35 ਅੱਖਰੀ ਨਹੀਂ ਬੋਲ ਸਕਿਆ।

12. ਬਹੁਤੀਆਂ ਸਾਹਿਤ ਸਭਾਵਾਂ ਤੇ ਹਰ ਸਾਲ ਢੇਰਾਂ ਦੇ ਢੇਰ ਪੰਜਾਬੀ ਜ਼ਬਾਨ ਨਾਲ ਸੰਬੰਧਤ ਸੈਮੀਨਾਰਾਂ, ਅੰਤਰਰਾਸ਼ਟਰੀ ਕਾਨਫਰੰਸਾਂ ਵਿਚ ਆਪਣਿਆਂ ਦੀ ਪਿੱਠ ਥਾਪੜ ਕੇ ਜਾਂ ਖ਼ਬਰਾਂ ਨਸ਼ਰ ਕਰ ਕੇ ਕੰਮ ਸਾਰ ਲਿਆ ਜਾਂਦਾ ਹੈ ਪਰ ਠੋਸ ਕਦਮ ਨਹੀਂ ਪੁੱਟੇ ਜਾਂਦੇ।

13. ਸੱਤ ਸਮੁੰਦਰੋਂ ਪਾਰ ਵੀਰਾਂ ਭੈਣਾਂ ਨੇ ਜ਼ਬਾਨ ਨੂੰ ਸੰਭਾਲਣ ਤੇ ਵੱਖ ਪਛਾਣ ਦੁਆਉਣ ਲਈ ਪੂਰਾ ਜ਼ੋਰ ਲਾਇਆ ਹੋਇਆ ਹੈ।

- ਪੰਜਾਬੀ ਕੀ-ਬੋਰਡ ਬਣਾ ਲਿਆ ਹੋਇਆ ਹੈ।
- ਬੀਬੀਸੀ ਚੈਨਲ ਵਿਚ ਪੰਜਾਬੀ ਸ਼ੁਰੂ ਕਰਵਾ ਦਿੱਤੀ ਹੈ।
- ਗੁਰਦੁਆਰਿਆਂ ਵਿਚ ਪੰਜਾਬੀ ਸਕੂਲ ਚੱਲ ਰਹੇ ਹਨ।

ਕਮੀ ਸਿਰਫ਼ ਇਹ ਹੈ ਕਿ ਅਗਲੀ ਪਨੀਰੀ ਵਿਚ ਪੰਜਾਬੀ **ਸਾਹਿਤ ਪੜ੍ਹਨ** ਤੇ **ਨਵਾਂ ਸਾਹਿਤ ਰਚਨ ਵੱਲ ਰੁਝਾਨ** ਨਹੀਂ ਹੈ।

ਇਹ ਜ਼ਬਾਨ ਲਈ ਅਗਾਊਂ ਖ਼ਤਰਾ ਸਾਬਤ ਹੋ ਸਕਦਾ ਹੈ।

14. **ਤਕਨੀਕੀ ਸਿੱਖਿਆ** ਪੰਜਾਬੀ ਜ਼ਬਾਨ ਵਿਚ ਨਹੀਂ ਹੈ।

ਭਾਰਤ ਵਿੱਚੋਂ ਸੁਸ਼ਰੁਤ ਵਰਗੇ ਗ੍ਰੰਥਾਂ ਤੋਂ ਅਰਬ ਹਮਲਾਵਰ ਬਾਹਰ ਲਿਜਾ ਕੇ ਅੱਗੋਂ ਤਰਜਮਾ ਕਰ ਕੇ ਉਸ ਤੋਂ ਲਾਹਾ ਲੈਂਦੇ ਰਹੇ ਤੇ ਅਖ਼ੀਰ ਅੰਗਰੇਜ਼ੀ ਵਿਚ ਤਰਜਮਾ ਕਰਵਾ ਕੇ ਵਾਪਸ ਭਾਰਤ ਵਿਚ ਹੀ ਮੈਡੀਕਲ ਸਿੱਖਿਆ ਪੜ੍ਹਨ ਲਈ ਮਜਬੂਰ ਕੀਤਾ ਜਾ ਰਿਹਾ ਹੈ।

15. ਪੰਜਾਬੀ ਜ਼ਬਾਨ ਨੂੰ **ਧਰਮ ਦੇ** ਆਧਾਰ ਉੱਤੇ ਵੰਡ ਲਿਆ ਗਿਆ ਹੈ।

16. ਪੰਜਾਬੀ ਜ਼ਬਾਨ ਬੋਲਣ ਵਾਲੇ ਨੂੰ **ਅਨਪੜ੍ਹ** ਕਿਹਾ ਜਾਣ ਲੱਗ ਪਿਆ ਹੈ।

17. ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਲਈ ਸਰਕਾਰ ਪੂਰਾ ਜ਼ੋਰ ਲਾ ਰਹੀ ਹੈ।

**ਸਮੇਂ ਦੀ ਲੋੜ ਕੀ ਹੈ?**

1. ਮਰਜੀਵੜਿਆਂ ਨੂੰ ਪੰਜਾਬੀ ਜ਼ਬਾਨ ਲਈ ਸਿਰ ਧੜ ਦੀ ਬਾਜ਼ੀ ਲਾਉਣੀ ਪੈਣੀ ਹੈ।

2. ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਹਰ ਹਾਲ ਵਿਚ ਰੋਕ ਲਾਉਣ ਦੀ ਲੋੜ ਹੈ। ਚਾਰ ਜਮਾਤਾਂ ਬਾਅਦ ਜਿੰਨੀਆਂ ਮਰਜ਼ੀ ਜ਼ਬਾਨਾਂ ਸਿਖਾ ਦਿੱਤੀਆਂ ਜਾਣ, ਕੋਈ ਹਰਜ਼ ਨਹੀਂ।

3. ਗੁਜਰਾਤ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਇਸ਼ਤਿਹਾਰ, ਸਾਈਨ ਬੋਰਡ, (ਹਾਈਵੇ ਜਾਂ ਮੀਲ ਪੱਥਰ, ਬੈਂਕ, ਏਅਰ ਪੋਰਟ, ਪੈਟਰੋਲ ਪੰਪ) ਹਰ ਥਾਂ ਜਾਂ ਤਾਂ ਨਿਰੀ ਗੁਜਰਾਤੀ ਜਾਂ ਪਹਿਲੇ ਨੰਬਰ ਉੱਤੇ ਗੁਜਰਾਤੀ ਤੇ ਦੂਜੇ ਉੱਤੇ ਕਿਤੇ-ਕਿਤੇ ਅੰਗਰੇਜ਼ੀ ਦਿਸਦੀ ਹੈ ਪਰ ਹਿੰਦੀ ਨਾ ਬਰਾਬਰ।

ਮਾਣਯੋਗ ਪ੍ਰਧਾਨ ਮੰਤਰੀ ਦੇ ਸੰਦੇਸ਼ ਵੀ ਸ਼ਹਿਰਾਂ ਵਿਚ ਬੋਰਡਾਂ ਉੱਤੇ ਸਿਰਫ਼ ਗੁਜਰਾਤੀ ਵਿਚ ਹੀ ਹਨ ਫੇਰ ਪੰਜਾਬ **ਵਿਚ ਪੰਜਾਬੀ ਕਿਉਂ** ਨਹੀਂ?

4. ਪੰਜਾਬੀ ਦੇ ਅਧਿਆਪਿਕਾਂ ਦੀ **ਤਨਖ਼ਾਹ** ਦੁਗਣੀ ਚਾਹੀਦੀ ਹੈ।

5. ਪੰਜਾਬ ਵਿਚਲੇ ਹਰ ਸਕੂਲ ਦੇ **ਪ੍ਰਿੰਸੀਪਲ** ਦਾ ਪੰਜਾਬੀ ਬੋਲਣਾ, ਪੜ੍ਹਨਾ ਤੇ ਲਿਖਣਾ ਆਉਣਾ ਲਾਜ਼ਮੀ ਕੀਤਾ ਜਾਵੇ।

6. **ਇਨਾਮ ਸਨਮਾਨ** :-ਜਿਨ੍ਹਾਂ ਨੂੰ ਇਕ ਵਾਰ ਮਿਲ ਗਿਆ, ਦੂਜੀ ਵਾਰ ਦੇਣ ਦੀ ਲੋੜ ਨਹੀਂ। **ਨੌਜਵਾਨ ਪੀੜ੍ਹੀ** ਨੂੰ ਪ੍ਰੋਤਸਾਹਿਤ ਕੀਤਾ ਜਾਵੇ। ਸਾਹਿਤ ਰਚਣ ਲਈ **ਹਰ ਸਾਲ** ਮੁਕਾਬਲੇ ਕਰਵਾਏ ਜਾਣ ਤੇ **ਵੱਡੇ ਇਨਾਮ** ਦਿੱਤੇ ਜਾਣ/**ਮੀਡੀਆ ਵਿਚ** ਉਜਾਗਰ ਕਰਨ ਦੀ ਵੀ ਲੋੜ ਹੈ।

7. ਖੋਜ ਕਾਰਜ ਪੰਜਾਬੀ ਜ਼ਬਾਨ ਵਿਚ ਉਤਸਾਹਿਤ ਕੀਤੇ ਜਾਣ। ਜਿਹੜਾ ਜਣਾ ਇਹ ਕਰੇ, ਉਸ ਨੂੰ ਮਾਇਕ ਸਹਾਇਤਾ ਵੱਧ ਹੋਵੇ।

8. ਤਕਨੀਕੀ ਸਿੱਖਿਆ ਦੀਆਂ ਕਿਤਾਬਾਂ ਲਿਖਣ ਲਈ ਪਹਿਲਾਂ ਡਿਕਸ਼ਨਰੀ ਤਿਆਰ ਕਰਨ ਦੀ ਲੋੜ ਹੈ।

9. ਹਰ **ਸਾਈਨ ਬੋਰਡ**, **ਬੈਂਕ**, **ਪੈਟਰੋਲ ਪੰਪ**, ਘਰ ਦੇ ਬਾਹਰ ਦੀਆਂ **ਨੇਮ ਪਲੇਟਾਂ** ਪੰਜਾਬੀ ਵਿਚ ਹੋਣੀਆਂ ਚਾਹੀਦੀਆਂ ਹਨ।

10. ਬੈਂਕ, ਕਚਹਿਰੀ ਦਾ ਕੰਮ ਕਾਰ ਤੇ ਇਸ਼ਤਿਹਾਰੀ ਫ਼ੋਨ ਪੰਜਾਬੀ ਵਿਚ ਕੀਤੇ ਜਾਣ।

11. ਮੋਬਾਈਲ/ਇੰਟਰਨੈੱਟ 'ਤੇ ਬੱਚਿਆਂ ਦੀਆਂ ਕਵਿਤਾਵਾਂ ਤੇ

ਖੇਡਾਂ ਪੰਜਾਬੀ ਵਿਚ ਹੋਣੀਆਂ ਚਾਹੀਦੀਆਂ ਹਨ।

12. ਪੰਜਾਬੀ ਬੱਚੇ ਆਈ.ਏ.ਐਸ./ ਆਈ.ਪੀ.ਐਸ./ ਆਈ.ਐਫ.ਐਸ. ਬਣਾਉਣੇ ਜ਼ਰੂਰੀ ਹਨ।
13. ਪੰਜਾਬੀ ਕੀ-ਬੋਰਡ ਦਫਤਰਾਂ ਵਿਚ ਪ੍ਰੋਤਸਾਹਿਤ ਕੀਤੇ ਜਾਣ।
14. ਫਾਈਨ ਲਾਉਣ ਵਾਲੇ ਸਕੂਲਾਂ ਦੀ ਸਰਕਾਰੀ ਸਹੂਲਤ ਤੇ ਮਾਇਕ ਸਹਾਇਤਾ ਪੂਰਨ ਰੂਪ ਵਿਚ ਬੰਦ ਹੋਣੀ ਚਾਹੀਦੀ ਹੈ।
15. ਪੰਜਾਬੀ ਜ਼ਬਾਨ ਨਾਲ ਜੁੜਿਆ **ਅਨਪੜ੍ਹ** ਸ਼ਬਦ ਹਟਾਉਣ ਦੀ ਲੋੜ।
16. ਮਾਵਾਂ ਨੂੰ ਤੇ ਪ੍ਰਾਈਮਰੀ ਸਕੂਲਾਂ ਵਿਚ ਅੰਗਰੇਜ਼ੀ/ਫਰਾਂਸੀਸੀ ਰਟਣ ਉੱਤੇ ਜ਼ੋਰ ਲਾਉਣ ਉੱਤੇ ਰੋਕ।
17. ਸਾਂਝੇ ਟੱਬਰ ਨਾ ਹੋਣ ਸਦਕਾ ਦਾਦੀਆਂ-ਨਾਨੀਆਂ ਦੀਆਂ ਕਹਾਣੀਆਂ ਗੁੰਮ ਗਈਆਂ ਨੇ। ਸਕੂਲਾਂ ਵਿਚ ਛੁੱਟੀਆਂ ਦਾ ਘਰ ਦਾ ਕੰਮ ਦਾਦਕੇ ਨਾਨਕੇ ਜਾ ਕੇ ਕਹਾਣੀਆਂ ਸੁਣ ਕੇ ਪ੍ਰੋਜੈਕਟ ਲਿਖਣ ਦਾ ਕਰ ਦੇਣਾ ਚਾਹੀਦਾ ਹੈ।
18. ਬੱਚਿਆਂ ਵਿਚ ਪੰਜਾਬੀ ਜ਼ਬਾਨ ਪੜ੍ਹਨ ਦਾ ਰੁਝਾਨ ਵਧਾਉਣ ਦੀ ਲੋੜ। ਲਾਇਬ੍ਰੇਰੀ ਵਿੱਚੋਂ ਹਰ ਹਾਲ ਮਹੀਨੇ ਵਿਚ ਇਕ ਵਾਰ ਪੰਜਾਬੀ ਦੀ ਕਿਤਾਬ ਜਾਰੀ ਕਰਵਾਉਣ।
19. ਸਰਕਾਰੀ ਇਸ਼ਤਿਹਾਰ ਸਿਰਫ਼ ਪੰਜਾਬੀ ਵਿਚ ਹੋਣ।
20. ਧਿਆਨ ਰਹੇ, ਜਪਾਨ, ਜਰਮਨੀ, ਫਰਾਂਸ ਆਪਣੀ ਭਾਸ਼ਾ ਨਾਲ ਤਰੱਕੀ ਕਰ ਰਹੇ ਹਨ ਨਾ ਕਿ ਅੰਗਰੇਜ਼ੀ ਨਾਲ।
21. ਭਾਸ਼ਾ ਦੇ ਵਿਕਾਸ ਲਈ ਕੀਤੇ ਕੰਮਾਂ ਜਿਵੇਂ ਸਾਹਿਤ ਸਭਾਵਾਂ, ਯੂਨੀਵਰਸਿਟੀਆਂ, ਲੇਖਕ ਸੰਸਥਾਵਾਂ, ਕਲਾ ਪ੍ਰੀਸ਼ਦ, ਆਦਿ ਵੱਲੋਂ ਸਲਾਨਾ ਪੇਪਰ ਜਾਰੀ ਕਰ ਕੇ ਆਮ ਲੋਕਾਂ ਨਾਲ ਗੋਸ਼ਠੀ ਕਰਨੀ ਚਾਹੀਦੀ ਹੈ ਕਿ ਕਿੱਥੇ ਕਮੀ ਰਹਿ ਗਈ ਤੇ ਉਹ ਕਿਵੇਂ ਦੂਰ ਕੀਤੀ ਜਾਵੇ।
22. ਪ੍ਰਾਈਵੇਟ ਸਕੂਲਾਂ ਦੇ ਸਿਲੇਬਸ ਵਿਚ ਇੱਕੋ ਜਿਹੀਆਂ ਕਿਤਾਬਾਂ ਨਿਸ਼ਚਿਤ ਕੀਤੀਆਂ ਜਾਣ। ਡੀ.ਈ.ਓ. ਦੀ ਵੀ ਚੈਕਿੰਗ ਕੀਤੀ ਜਾਵੇ ਕਿ ਉਹ ਭਾਸ਼ਾ ਦੀਆਂ ਊਣਤਾਈਆਂ ਜਾਂ ਉਸ ਉੱਤੇ ਲਾਈ ਰੋਕ ਲਈ ਕੀ ਕਦਮ ਪੁੱਟ ਰਹੇ ਹਨ ਤੇ ਉਨ੍ਹਾਂ ਦੇ ਜਤਨਾਂ ਨੂੰ ਕੋਈ ਪੂਰ ਪੈ ਰਿਹਾ ਹੈ ਜਾਂ ਨਹੀਂ?
23. ਬੱਚਿਆਂ ਵੱਲੋਂ ਲਿਖੇ ਸਾਹਿਤ ਨੂੰ ਅਖ਼ਬਾਰਾਂ ਵਿਚ ਥਾਂ ਮਿਲੇ।
24. ਜੇ ਅੰਗਰੇਜ਼ੀ ਲਈ ਸਰਕਾਰ ਏਨੀ ਵਚਨਬੱਧ ਹੈ ਤਾਂ ਫਿਰ ਪੰਜਾਬੀ ਬੱਚੇ ਗਲੀ ਗਲੀ ਖੁੱਲੀਆਂ ਦੁਕਾਨਾਂ ਵਿਚ ਕਿਉਂ ਆਈਲੈਟਸ ਪੜ੍ਹਨ ਲਈ ਮਜਬੂਰ ਹੋ ਚੁੱਕੇ ਹਨ?
25. ਹਰ ਮੰਤਰੀ, ਸਕੱਤਰ, ਸਰਕਾਰੀ ਅਫਸਰਾਂ ਦੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਨਾ ਲਾਜ਼ਮੀ ਕੀਤਾ ਜਾਵੇ ਤਾਂ ਜੋ ਇਨ੍ਹਾਂ ਸਕੂਲਾਂ ਦਾ ਮਿਆਰ ਉੱਚਾ ਚੁੱਕਿਆ ਜਾ ਸਕੇ।

ਅੰਤ ਵਿਚ ਇਹੀ ਅਰਦਾਸ ਕਰਨਾ ਚਾਹੁੰਦੀ ਹਾਂ ਕਿ ਕਾਸ਼ ਅੱਜ ਕੋਈ ਊਧਮ ਸਿੰਘ ਵਰਗਾ ਵੀਰ ਜਾਗੇ ਤੇ ਆਪਣੀ ਮਾਂ ਬੋਲੀ ਦੇ ਪ੍ਰੇਮ ਦੀ ਗੋਲੀ ਹਰ ਪੰਜਾਬੀ ਦੇ ਸੀਨੇ ਵਿਚ ਦਾਗ਼ ਦੇਵੇ।

ਕੋਈ ਤਾਂ ਨਿਤਰੇ ਜਿਹੜਾ ਪੰਜਾਬੀ ਬੱਚਿਆਂ ਨੂੰ ਪੰਜਾਬ ਵਿਚ ਪੈਂਤੀ ਅੱਖਰੀ ਰਟਾ ਦੇਵੇ।

ਸਾਡੀ ਜਾਤ ਏ ਪੰਜਾਬੀ
ਸਾਡੀ ਪਾਤ ਏ ਪੰਜਾਬੀ
ਸਾਡਾ ਦੀਨ ਈਮਾਨ ਤੇ ਔਕਾਤ ਏ ਪੰਜਾਬੀ
ਕਿਤੇ ਭੁੱਲ ਨਾ ਜਾਇਓ ਪੰਜਾਬੀਓ
ਗੁਰੂਆਂ ਤੇ ਪੀਰਾਂ ਵੱਲੋਂ ਮਿਲੀ ਸੌਗ਼ਾਤ ਏ ਪੰਜਾਬੀ

***ਬੱਚਿਆਂ ਦੀ ਮਾਹਰ, 28, ਪ੍ਰੀਤ ਨਗਰ,***
***ਲੋਅਰ ਮਾਲ ਪਟਿਆਲਾ।***
***ਫੋਨ ਨੰ: 0175-2216783***

## ਵਰਿਆਮ ਨੂੰ ਸਹਾਇਤਾ

| | |
|---|---|
| ਸੰਤ ਰਮਣੀਕ ਸਿੰਘ ਦਿੱਲੀ ਵੱਲੋਂ ਆਪਣੇ ਮਾਤਾ ਪਿਤਾ ਅਤੇ ਗਿਆਨੀ ਹੇਮ ਸਿੰਘ ਜੀ ਦੀ ਯਾਦ ਵਿੱਚ | 1000 ਰੁਪਏ |
| ਸੰਤ ਸਾਧਾ ਸਿੰਘ ਪ੍ਰਧਾਨ ਦਿੱਲੀ ਵਰਿਆਮ ਦੀ ਚੜ੍ਹੀ ਕਲਾ ਵਾਸਤੇ | 500 ਰੁਪਏ |
| ਸੰਤ ਪਿਆਰਾ ਸਿੰਘ ਜੀ ਦਿੱਲੀ | 500 ਰੁਪਏ |
| ਸੰਤ ਅਵਤਾਰ ਸਿੰਘ ਦਿੱਲੀ | 500 ਰੁਪਏ |
| ਕਵੀ ਗੁਰਮੁੱਖ ਸਿੰਘ ਅਨੇਜਾ ਵੱਲੋਂ ਆਪਣੇ ਪੋਤਰੇ ਦੇ ਅਨੰਦਕਾਰਜ ਦੀ ਖੁਸ਼ੀ ਵਿੱਚ | 250 ਰੁਪਏ |

# ਅਵਤਾਰ ਸਤਿਗੁਰੂ ਰਾਮ ਸਿੰਘ ਜੀ



*-ਲਖਵਿੰਦਰ ਸਿੰਘ ਬਾਜਵਾ*

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਜਿਲਾ ਲੁਧਿਆਣਾ ਦੇ ਪਿੰਡ ਰਾਈਆਂ ਵਿਖੇ ਪਿਤਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ 3 ਫਰਵਰੀ ਦਿਨ ਵੀਰਵਾਰ 1816 ਈ: (ਮਾਘ ਸੁਦੀ ਪੰਚਮੀ ਬਸੰਤ ਵਾਲੇ ਦਿਨ ਸੰਮਤ 1872 ਬਿਕਰਮੀ ਵਿੱਚ ਹੋਇਆ।

ਆਪ ਜੀ ਦੇ ਪਿਤਾ ਧਾਰਮਿਕ ਪ੍ਰਵਿਰਤੀ ਅਤੇ ਨੇਕ ਸੁਭਾਅ ਦੇ ਮਹਾਂਪੁਰਸ਼ ਸਨ। ਉਹ ਧਰਮ ਦੀ ਕਿਰਤ ਲੋਹਾਰਾ ਤਰਖਾਣਾ ਕੰਮ ਕਰਕੇ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਕਰਦੇ ਸਨ। ਮਾਤਾ ਸਦਾ ਕੌਰ ਨੇਕ ਰੱਬ ਦੀ ਰਜਾ ਵਿੱਚ ਰਹਿਣ ਵਾਲੀ ਸਵਾਣੀ ਸੀ।

ਮਾਤਾ ਦੀਆਂ ਧਾਰਮਿਕ ਪ੍ਰਵਿਰਤੀ ਵਾਲੀਆਂ ਸਾਖੀਆਂ ਨੇ ਬਾਲ ਰਾਮ ਸਿੰਘ ਦੇ ਮਨ ਤੇ ਡੂੰਘਾ ਪ੍ਰਭਾਵ ਪਾਇਆ। ਆਪ ਜੀ ਬਚਪਨ ਵਿੱਚ ਪਸ਼ੂ ਚਾਰਨ ਜਾਂਦੇ ਤਾਂ ਹਾਣੀ ਬੱਚਿਆਂ ਨੂੰ ਵੀ ਉਹ ਸਾਖੀਆ ਸੁਣਾਉਂਦੇ। ਗੁਰਬਾਣੀ ਦਾ ਗਾਇਨ ਕਰਦੇ ਤੇ ਕਰਾਉਂਦੇ।

ਜਵਾਨੀ ਦੀ ਦਹਿਲੀਜ਼ ਤੇ ਪੈਰ ਧਰਦਿਆਂ ਹੀ ਆਪ ਜੀ ਪੂਰਨ ਰੂਪ ਵਿੱਚ ਤੰਦਰੁਸਤ ਸੁੰਦਰ ਸੁਡੌਲ ਦਰਸ਼ਨੀ ਗੱਭਰੂ ਬਣ ਗਏ।

ਆਪ ਜੀ ਦਾ ਉੱਚਾ ਲੰਮਾ ਕੱਦ ਵੇਖ ਕੇ ਆਪ ਜੀ ਦਾ ਭਣਵਈਆ ਕਾਬਲ ਸਿੰਘ ਜੋ ਲਹੌਰ ਦਰਬਾਰ ਦੀ ਫੌਜ ਵਿੱਚ ਤੋਪਖਾਨੇ ਦਾ ਇੰਚਾਰਜ ਸੀ, ਆਪ ਜੀ ਨੂੰ ਲਹੌਰ ਲੈ ਗਿਆ। ਉਸ ਨੇ ਆਪ ਜੀ ਨੂੰ ਕੰਵਰ ਨੌ ਨਿਹਾਲ ਸਿੰਘ ਦੀ ਰਜਮੰਟ ਵਿੱਚ ਭਰਤੀ ਕਰਾ ਦਿੱਤਾ।

ਫੌਜੀ ਜੀਵਨ ਵਿੱਚ ਆਪ ਜੀ ਨੂੰ ਸਿਧਾਂਤਕ ਪੱਖੋਂ ਪਰਪੱਕ ਹੋਣ ਦਾ ਮੌਕਾ ਮਿਲਿਆ। ਸੱਚ ਧਰਮ ਅਨੁਸਾਰ ਚੱਲਣ ਦੀ ਜੀਵਨ ਜਾਚ ਤਾਂ ਵਿਰਾਸਤ ਵਿੱਚੋਂ ਮਿਲ ਹੀ ਗਈ ਸੀ। ਸੋ ਉਹਨਾਂ ਨੇ ਹਰ ਉੱਚ ਜੀਵਨ ਜਾਚ ਨੂੰ ਆਤਮਸਾਤ ਕਰ ਲਿਆ। ਆਪ ਜੀ ਨੇ ਇਹ ਅਨਮੋਲ ਜੀਵਨ ਜਾਚ ਦਾ ਖਜ਼ਾਨਾ ਆਪਣੇ ਸੰਗੀ ਸਾਥੀਆਂ ਨੂੰ ਵੀ ਵੰਡਣਾ ਸ਼ੁਰੂ ਕਰ ਦਿੱਤਾ। ਇਸ ਦਾ ਨਤੀਜਾ ਇਹ ਹੋਇਆ ਕਿ ਉਹਨਾ ਦੇ ਨੇੜੇ ਰਹਿਣ ਵਾਲੇ ਸੰਗੀ ਸਾਥੀ ਵੀ ਉਹਨਾਂ ਤੋਂ ਜੀਵਨ ਜਾਚ ਲੈ ਕੇ ਉੱਤਮ ਮਨੁੱਖੀ ਜੀਵਨ ਵਿੱਚ ਪ੍ਰਵੇਸ਼ ਕਰ ਗਏ। ਉਹ ਆਪ ਜੀ ਨੂੰ ਭਾਈ ਸ਼ਬਦ ਨਾਲ ਸੰਬੋਧਨ ਕਰਨ ਲੱਗੇ। ਚੰਗੇ ਉੱਚ ਆਚਰਣ ਦੇ ਧਾਰਨੀ ਹੋਣ ਕਰਕੇ ਆਪ ਜੀ ਦੀ ਪਲਟਣ ਦਾ ਨਾਮ ਭਗਤਾਂ ਵਾਲੀ ਪਲਟਣ ਪੈ ਗਿਆ।

ਫੌਜੀ ਜੀਵਨ ਸਮੇਂ ਆਪ ਜੀ ਨੇ ਅਨੁਭਵ ਕੀਤਾ ਕਿ ਬਹੁਤ ਸਾਰੇ ਸਿੱਖ ਸਰਦਾਰ ਤੇ ਧਾਰਮਿਕ ਆਗੂ ਸਿੱਖ ਰਹਿਤ ਮਰਿਆਦਾ ਛੱਡ ਕੇ ਆਚਰਣ ਹੀਣ ਹੋ ਗਏ ਹਨ। ਇਹ ਉਹ ਵਕਤ ਸੀ ਜਦੋਂ ਅੰਗਰੇਜ਼ ਪੰਜਾਬ ਨੂੰ ਹੜੱਪਣ ਲਈ ਮੌਕੇ ਦੀ ਤਲਾਸ਼ ਵਿੱਚ ਸੀ। ਓਧਰ ਲਹੌਰ ਦਰਬਾਰ ਵਿੱਚ ਬੁਰਸ਼ਾ ਗਰਦੀ ਮੱਚੀ ਹੋਈ ਸੀ।

ਸ਼ਾਹ ਮੁਹੰਮਦ ਉਸ ਵਕਤ ਦਾ ਨਕਸ਼ਾ ਖਿੱਚਦਾ ਲਿਖਦਾ ਹੈ–

ਜਿਹੜਾ ਬਹੇ ਗੱਦੀ ਉਹਨੂੰ ਮਾਰ ਦੇਂਦੇ,<br>
ਹੋਈ ਆਮ ਦਰਬਾਰ ਤਲਵਾਰ ਮੀਆਂ।

ਸਿੱਖ ਸਰਦਾਰ ਲਾਲਚੀ, ਸਵਾਰਥੀ ਤੇ ਐਸ਼ਪਰਸਤ ਹੋ ਗਏ ਸਨ। ਦੇਸ਼ ਪ੍ਰੇਮ ਦੀ ਭਾਵਨਾ ਉੱਡ ਪੁੱਡ ਗਈ ਸੀ।

ਇਸ ਸਾਰੇ ਹਾਲਾਤ ਨੂੰ ਭਲੀ ਭਾਂਤ ਘੋਖ ਕੇ ਆਪ ਜੀ ਨੂੰ ਬਹੁਤ ਅਫਸੋਸ ਹੋਇਆ। ਆਪ ਜੀ ਸਿੱਖ ਸਰਦਾਰਾਂ ਦੇ ਡਿੱਗ ਰਹੇ ਆਚਰਣ ਨੂੰ ਵੇਖ ਕੇ ਚਿੰਤਤ ਰਹਿਣ ਲੱਗੇ। ਸੈਨਕਾਂ ਨੂੰ ਸਾਵਧਾਨ ਵੀ ਕਰਦੇ। ਪਰ ਸ਼ਰਾਬ ਤੇ ਵੇਸਵਾ ਗਮਨ ਦੇ ਗਰਤ ਵਿੱਚ ਡਿੱਗੇ ਹੋਏ ਉਹਨਾ ਲੋਕਾਂ ਦੀ ਜ਼ਮੀਰ ਮਰ ਚੁੱਕੀ ਸੀ। ਇਹ ਵੇਖ ਕੇ ਆਪ ਜੀ ਨੇ ਸਿੱਖ ਫੌਜ ਦੀ ਹਾਰ ਬਾਰੇ ਭਵਿੱਖਤ ਬਚਨ ਕਰਨੇ ਸ਼ੁਰੂ ਕਰ ਦਿੱਤੇ।

ਬਹੁਤ ਸਾਰੇ ਆਗੂ ਅੰਦਰੋਂ ਅੰਗ੍ਰੇਜ਼ ਨਾਲ ਰਲ ਗਏ ਸਨ। ਸਾਜਿਸ਼ਾਂ ਘੜੀਆਂ ਜਾਣ ਲੱਗੀਆਂ। ਮੁੱਦਕੀ ਦਾ ਪਹਿਲਾ ਜੰਗ ਹੋਇਆ ਤਾਂ ਆਪ ਜੀ ਸਮਾਂ ਵਿਚਾਰ ਕੇ ਦੁਖੀ ਹਿਰਦੇ ਨਾਲ ਬੰਦੂਕ ਸਤਲੁਜ ਵਿੱਚ ਸੁੱਟ ਕੇ ਘਰ ਪਰਤ ਆਏ। ਸਾਥੀਆਂ ਦੇ ਪੁੱਛਣ ਤੇ ਬਚਨ ਕੀਤਾ ਕਿ ਮੈਂ ਅੱਜ ਸੁੱਟੀ ਹੈ ਤੁਸੀਂ ਕਲ ਸੁੱਟ ਦਿਓਗੇ। ਕਿਓਂਕਿ ਸਾਡੇ ਆਗੂਆਂ ਦੀ ਨੀਤ ਖਰਾਬ ਹੋ ਗਈ ਹੈ। ਉਹ ਸਾਨੂੰ ਮਰਵਾਉਣਾ ਚਾਹੁੰਦੇ ਹਨ ਜਿਤਾਉਣਾ ਨਹੀਂ।

ਇਹ ਵਾਕ ਸੱਚ ਹੋਏ ਅਤੇ ਪੰਜਾਬ ਵੀ ਅੰਗ੍ਰੇਜ਼ਾਂ ਦੇ ਅਧੀਨ ਚਲਿਆ ਗਿਆ। ਆਪ ਜੀ ਨੇ ਘਰ ਆ ਕੇ ਉਪਜੀਵਕਾ ਵਜੋਂ ਕੁਝ ਧੰਦੇ ਕਰਨ ਦੇ ਨਾਲ ਨਾਲ ਬਿਖਰੇ ਹੋਏ ਆਪਣੇ ਫੌਜੀ ਸਾਥੀਆਂ ਨੂੰ ਇਕੱਤਰ ਕਰ ਕੇ ਅਜ਼ਾਦੀ ਦਾ ਬਿਗਲ ਵਜਾ ਦਿੱਤਾ। ਇਸ ਦੇ ਨਾਲ ਹੀ ਸਮਾਜ ਨੂੰ ਜੋ ਉਸ ਸਮੇਂ ਗਲ ਗਲ ਤੱਕ ਕੁਰੀਤੀਆਂ ਦੀ ਦਲਦਲ ਵਿੱਚ ਫਸਿਆ ਹੋਇਆ ਸੀ, ਇਸ ਚਿੱਕੜ ਵਿੱਚੋਂ

ਕੱਢਣ ਦਾ ਉਪਰਾਲਾ ਵੀ ਵਿੱਢਿਆਂ।ਲੋਕਾਂ ਵਿੱਚ ਨਵੀਂ ਚੇਤਨਾ ਜਾਗੀ। ਉਹਨਾਂ ਦੇ ਦੱਸੇ ਰਸਤੇ ਤੇ ਚਲ ਕੇ ਘੋਰ ਗਰੀਬੀ, ਅਨਪੜ੍ਹਤਾ ਤੇ ਅੰਧਵਿਸ਼ਵਾਸ ਵਿੱਚ ਫਸੇ ਲੋਕਾਂ ਨੇ ਸੁੱਖ ਦਾ ਸਾਹ ਲਿਆ। ਮੜ੍ਹੀਆਂ ਮਸਾਣਾਂ ਪੂਜਣੋਂ ਲੋਕ ਹਟਾ ਦਿੱਤੇ। ਨਾਰੀ ਜਾਤੀ ਦੇ ਉੱਥਾਨ ਲਈ ਵਿਸ਼ੇਸ਼ ਯਤਨ ਕੀਤੇ। ਉਹਨਾਂ ਦੱਸਿਆ ਕਿ ਜਿੰਨਾ ਚਿਰ ਨਾਰੀ ਮਰਦ ਦੇ ਮੋਢੇ ਨਾਲ ਮੋਢਾ ਲਾ ਕੇ ਨਹੀ ਖਲੋਂਦੀ ਓਨਾ ਚਿਰ ਸਮਾਜ ਦੀ ਦਸ਼ਾ ਨਾ ਸੁਧਰ ਸਕਦੀ ਹੈ ਤੇ ਨਾ ਸਵਰਾਜ ਪ੍ਰਾਪਤ ਹੋ ਸਕਦਾ ਹੈ। ਸੋ ਉਹਨਾਂ ਨੇ ਔਰਤਾਂ ਨੂੰ ਅੰਮ੍ਰਿਤ ਛਕਾ ਕੇ ਮਰਦ ਦੇ ਬਰਾਬਰ ਅਧਿਕਾਰ ਦਿੱਤਾ। ਇੱਕ ਵਿਦਵਾਨ ਲਿਖਦਾ ਹੈ ਕਿ ਉਹਨਾਂ ਦੇ ਹੋਰ ਉਪਕਾਰ ਪਾਸੇ ਵੀ ਰੱਖ ਦਈਏ ਤਾਂ ਵੀ ਉਹਨਾਂ ਦੇ ਨਾਰੀ ਜਾਤੀ ਪ੍ਰਤੀ ਉਪਕਾਰ ਨੂੰ ਭੁਲਾਇਆ ਨਹੀਂ ਜਾ ਸਕਦਾ।

ਜੀਵਨ ਦਾ ਉੱਤਮ ਮਾਰਗ ਮਿਲਣ ਤੇ ਲੋਕ ਛਾਲਾਂ ਮਾਰ ਕੇ ਇਸ ਮੁਹਾਜ ਵਿੱਚ ਆਣ ਸ਼ਾਮਲ ਹੋਏ। ਆਮ ਕਿਰਤੀ ਕਿਸਾਨ ਵੱਸੋਂ ਹੁੰਮ ਹੁੰਮਾ ਕੇ ਆਪ ਜੀ ਦੇ ਝੰਡੇ ਹੇਠ ਇਕੱਤਰ ਹੋਣ ਲੱਗੀ।

ਫੌਜੀ ਜੀਵਨ ਵੇਲੇ ਜਦੋਂ ਆਪ ਹਜਰੋਂ ਗਏ ਸਨ ਤਾਂ ਓਥੇ ਆਪ ਜੀ ਦਾ ਮੇਲ ਸਤਿਗੁਰੂ ਬਾਲਕ ਸਿੰਘ ਜੀ ਨਾਲ ਹੋਇਆ ਸੀ। ਗੁਰੂ ਬਾਲਕ ਸਿੰਘ ਜੀ ਨੇ ਦਸ਼ਮੇਸ਼ ਪਿਤਾ ਦੀ ਅਮਾਨਤ ਆਪ ਜੀ ਨੂੰ ਸੌਂਪ ਕੇ ਮੁਰਝਾਈ ਸਿੱਖੀ ਨੂੰ ਦੁਬਾਰਾ ਸੁਰਜੀਤ ਕਰਨ ਦਾ ਹੁਕਮ ਕੀਤਾ। ਵਾਪਸ ਆ ਕੇ ਆਪ ਜੀ ਨੇ ਦੁਬਾਰਾ ਪੰਜ ਪਿਆਰੇ ਸਾਜ ਕੇ ਅਮ੍ਰਿਤ ਦੀ ਦਾਤ ਵਰਤਾਉਣੀ ਸ਼ੁਰੂ ਕੀਤੀ। ਦਸ਼ਮੇਸ਼ ਪਿਤਾ ਦੀ ਫੁਲਵਾੜੀ ਜੋ ਸਮੇਂ ਦੀਆਂ ਹਨੇਰੀਆਂ ਨਾਲ ਮੁਰਝਾ ਚੁੱਕੀ ਸੀ, ਉਤੇ ਦੁਬਾਰਾ ਨਿਖਾਰ ਆਉਣਾ ਸ਼ੁਰੂ ਹੋ ਗਿਆ।

ਆਪ ਜੀ ਨੇ ਦੇਸ਼ ਦੀ ਅਜ਼ਾਦੀ ਲਈ ਨਾਮਿਲਵਰਤਨ ਦਾ ਅਨੋਖਾ ਹਥਿਆਰ ਅਪਣਾਇਆ। ਜਿਸ ਨੂੰ ਬਾਅਦ ਵਿੱਚ ਗਾਂਧੀ ਜੀ ਨੇ ਵਰਤਿਆ। ਉਹਨਾਂ ਦੀ ਜਗਾਈ ਮਿਸ਼ਾਲ ਨੇ ਭਾਂਬੜ ਬਾਲ ਦਿੱਤੇ। ਇਹ ਵੇਖ ਕੇ ਸਾਮਰਾਜੀ ਹਕੂਮਤ ਦੀਆਂ ਕੰਧਾਂ ਕੰਬ ਗਈਆਂ।

ਉਹਨਾਂ ਨੇ ਪੰਜਾਬ ਵਿੱਚ ਬਾਈ ਸੂਬੇ ਥਾਪ ਕੇ ਅੰਗ੍ਰੇਜ਼ਾਂ ਦੇ ਸਮਾਨਅੰਤਰ ਆਪਣੀ ਹਕੂਮਤ ਕਾਇਮ ਕਰ ਲਈ। ਅੰਗਰੇਜ਼ ਦੀ ਡਾਕ, ਤਾਰ, ਰੇਲ, ਸਕੂਲ ਤੇ ਵਿਦੇਸ਼ੀ ਵਸਤਾਂ ਦਾ ਸੰਪੂਰਨ ਬਾਈਕਾਟ ਕਰ ਦਿਤਾ। ਵਿਦੇਸ਼ੀ ਕੱਪੜੇ ਦੀ ਥਾਂ ਘਰ ਦਾ ਖੱਦਰ ਪਾਉਣ ਨੂੰ ਤਰਜੀਹ ਦਿੱਤੀ।

ਸੁੱਤੀ ਹੋਈ ਅਣਖ ਤੇ ਬੀਰਤਾ ਨੂੰ ਹਲੂਣ ਕੇ ਜਗਾ ਦਿੱਤਾ। ਲੋਕਾਂ ਵਿੱਚ ਅਜ਼ਾਦੀ ਤੇ ਹੱਕਾਂ ਲਈ ਲੜਨ ਦਾ ਐਸਾ ਜੋਸ਼ ਭਰਿਆ ਕਿ ਉਹ ਜਾਨਾਂ ਕੁਰਬਾਨ ਕਰਨ ਨੂੰ ਤਤਪਰ ਹੋ ਗਏ।

ਓਧਰ ਸ਼ਾਤਰ ਹਕੂਮਤ ਨੇ ਵੀ ਦੇਸ਼ ਵਾਸੀਆਂ ਦੀ ਕੁਚਲੀ ਹੋਈ ਜਮੀਰ ਨੂੰ ਪਰਖਣ ਲਈ ਕਿ ਅਜੇ ਕੋਈ ਚੰਗਿਆੜੀ ਬਾਕੀ ਹੈ ਜਾਂ ਬਿਲਕੁਲ ਬੁੱਝ ਚੁੱਕੀ ਹੈ, ਕਈ ਪ੍ਰਕਾਰ ਦੇ ਹਥਕੰਡੇ ਅਪਣਾਉਣੇ ਸ਼ੁਰੂ ਕਰ ਦਿੱਤੇ। ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਤੇ ਚੋਟਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਹਿੰਦੂ ਸਿਖਾਂ ਦੇ ਧਾਰਮਿਕ ਸਥਾਨਾਂ ਦੇ ਨੇੜੇ ਬੁੱਚੜਖਾਨੇ ਖੋਲ੍ਹੇ ਗਏ। ਸਿੱਖਾਂ ਦੇ ਪਵਿੱਤਰ ਗੁਰਧਾਮਾਂ ਦੀ ਬੇਅਦਬੀ ਹੋਣ ਲੱਗੀ। ਹਿੰਦੂ ਮੁਸਲਮਾਨ ਵਿੱਚ ਪਾਟਕ ਪੈਣ ਲੱਗੇ। ਪਰ ਮਰ ਚੁੱਕੀ ਜਮੀਰ ਵਾਲੇ ਨਾ ਜਾਗੇ। ਅੱਤ ਹੁੰਦੀ ਵੇਖ ਕੇ ਭੈਣੀ ਵਾਲੇ ਦੇ ਸੰਤ ਸਿਪਾਹੀ ਜੁਲਮ ਦੇ ਖਿਲਾਫ ਕਮਰਕੱਸੇ ਲਾ ਕੇ ਉੱਠ ਖੜੇ ਹੋਏ। ਉਹਨਾ ਨੇ ਪਵਿੱਤਰ ਗੁਰਧਾਮਾ ਦੀ ਬੇਅਦਬੀ ਨੂੰ ਰੋਕਣ ਦਾ ਬੀੜਾ ਚੁੱਕਿਆ। ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਅਤੇ ਫੇਰ ਰਾਇਕੋਟ, ਮਲੇਰਕੋਟਲਾ ਵਿੱਚ ਬੁੱਚੜ ਸੋਧ ਦਿੱਤੇ।

ਅੰਮ੍ਰਿਤਸਰ ਦੇ ਕੇਸ ਵਿੱਚ ਨਿਰਦੋਸ਼ ਫੜੇ ਗਏ। ਪਰ ਸੰਤ ਸਿਪਾਹੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਕੇ ਨਿਰਦੋਸ਼ਾਂ ਨੂੰ ਛੁਡਾ ਆਪ ਹੱਥੀਂ ਫਾਂਸੀ ਦੇ ਰੱਸੇ ਗਲੀਂ ਪਾ ਕੇ ਦੇਸ਼ ਧਰਮ ਲਈ ਕੁਰਬਾਨ ਹੋ ਗਏ।

ਇਸ ਸਾਰੇ ਘਟਨਾ ਕਰਮ ਵਿੱਚ ਅੱਸੀ ਤੋਂ ਵੱਧ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਅੱਜ ਅਮ੍ਰਿਤਸਰ ਰਾਇ ਕੋਟ ਤੇ ਲੁਧਿਆਣਾ ਵਿਖੇ ਉਹਨਾ ਦੀਆਂ ਯਾਦਗਾਰਾਂ ਤੇ ਲੋਕ ਨਤਮਸਤਕ ਹੋਣ ਆਉਂਦੇ ਹਨ। ਜਿੱਥੇ ਅਮ੍ਰਿਤਸਰ ਤੇ ਰਾਏਕੋਟ ਦੇ ਸੂਰਮਿਆਂ ਨੂੰ ਫਾਂਸੀ ਦਿੱਤੀ ਗਈ ਓਥੇ ਮਲੇਰ ਕੋਟਲਾ ਵਿਖੇ ਛਿਆਹਟ ਸਿੰਘ ਤੋਪਾਂ ਅੱਗੇ ਉਡਾ ਦਿੱਤੇ ਗਏ।

ਹਕੂਮਤ ਨੂੰ ਬਹਾਨਾ ਮਿਲ ਗਿਆ, ਡਰੀ ਹੋਈ ਸਰਕਾਰ ਨੇ ਬਿਨਾ ਕਿਸੇ ਦੋਸ਼ ਦੇ ਸਿੱਧ ਹੋਇਆਂ ਸਤਿਗੁਰੂ ਰਾਮ ਸਿੰਘ ਜੀ ਨੂੰ ਕੁਝ ਸੂਬਿਆਂ ਸਮੇਤ ਬੰਦੀ ਬਣਾ ਕੇ ਰੰਗੂਨ ਭੇਜ ਦਿੱਤਾ। ਬਾਕੀ ਸੂਬਿਆਂ ਨੂੰ ਵੱਖ ਵੱਖ ਜੇਲਾਂ ਅੰਦਰ ਨਜ਼ਰਬੰਦ ਕਰ ਦਿੱਤਾ ਗਿਆ।

ਪਰ ਫੇਰ ਵੀ ਅੰਗ੍ਰੇਜ਼ ਇਸ ਸ਼ਮਾ ਦੀ ਲਾਟ ਨੂੰ ਬੁਝਾ ਨਾ ਸੱਕਿਆ ਤੇ ਅਖੀਰ ਉਸ ਨੂੰ ਭਾਰਤ ਛੱਡ ਕੇ ਜਾਣਾ ਪਿਆ। ਜੰਗੇ ਅਜ਼ਾਦੀ ਦੇ ਮੋਢੀ, ਅਤੇ ਨਵੀਆਂ ਸਮਾਜਿਕ ਕਦਰਾਂ ਕੀਮਤਾਂ ਦੇ ਸਾਜਣਹਾਰੇ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਵੇਂ ਭੁਲਾਇਆ ਜਾ ਸੱਕਦਾ ਹੈ। ਉਹਨਾਂ ਦੀ ਕੁਰਬਾਨੀ ਅੱਜ ਵੀ ਚਾਨਣ ਮੁਨਾਰਾ ਬਣ ਕੇ ਰਸਤਾ ਵਖਾਉਂਦੀ ਆ ਰਹੀ ਹੈ ਤੇ ਵਖਾਉਂਦੀ ਰਹੇਗੀ।

ਸਮੂਹ ਦੇਸ਼ ਵਾਸੀਆਂ ਨੂੰ ਉਹਨਾ ਦੇ ਆਗਮਨ ਪੁਰਬ ਤੇ ਕੋਟਨ ਕੋਟ ਵਧਾਈ ਹੋਵੇ।

**ਸੰਪਰਕ - 9416734506**



# ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ

-ਗੁਰਸੇਵਕ ਸਿੰਘ ਢਿੱਲੋਂ

ਸ਼ਹੀਦੇ ਆਜ਼ਮ ਭਗਤ ਸਿੰਘ ਉਹਨਾਂ ਕੌਮੀ ਪਰਵਾਨਿਆਂ ਦੀ ਅੰਸ ਬੰਸ ਹੈ, ਜੀਹਦੇ ਵੱਡ ਵੱਡੇਰੇ ਪੰਜਾਬ ਦੀ ਆਜ਼ਾਦੀ ਲਈ ਜੂਝਦੇ ਆਏ ਹਨ। ਭਗਤ ਸਿੰਘ ਦਾ ਦਾਦਾ ਸਰਦਾਰ ਅਰਜਨ ਸਿੰਘ ਜੀ ਆਪਣੇ ਸਮੇਂ ਦਾ ਬਹੁਤ ਵੱਡਾ ਹਕੀਮ ਤੇ ਵਿਦਵਾਨ ਸੀ। ਸਰਦਾਰ ਅਰਜਨ ਸਿੰਘ ਦੇ ਤਿੰਨ ਪੁੱਤਰ ਹੋਏ ਸਨ – ਸਰਦਾਰ ਕਿਸ਼ਨ ਸਿੰਘ, ਸਰਦਾਰ ਅਜੀਤ ਸਿੰਘ ਅਤੇ ਸਰਦਾਰ ਸਵਰਨ ਸਿੰਘ। ਸਵਰਨ ਸਿੰਘ ਉਹ ਕੌਮੀ ਪਰਵਾਨਾ ਹੈ ਜਿਹੜਾ 22 ਸਾਲ ਦੀ ਉਮਰ ਵਿੱਚ ਲਾਹੌਰ ਦੀ ਜੇਲ੍ਹ ਵਿੱਚ ਅੰਗਰੇਜ਼ਾਂ ਦੇ ਤਸੀਹੇ ਝੱਲਦਾ ਸ਼ਹੀਦ ਹੋ ਗਿਆ। ਅਜੀਤ ਸਿੰਘ ਉਹ ਕੌਮੀ ਪਰਵਾਨਾ ਹੈ ਜੀਹਨੇ ਕਦੇ 'ਪਗੜੀ ਸੰਭਾਲ ਜੱਟਾ' ਦਾ ਨਾਅਰਾ ਲਾਇਆ। ਸਾਰੀ ਉਮਰ ਉਹ ਹਿੰਦੋਸਤਾਨ ਦੀ ਆਜ਼ਾਦੀ ਲਈ ਤਾਣੇ ਤਣਦਾ ਅਨੇਕਾਂ ਦੇਸ਼ਾਂ ਵਿੱਚ ਘੁੰਮਦਾ ਰਿਹਾ। ਸਰਦਾਰ ਕਿਸ਼ਨ ਸਿੰਘ ਭਗਤ ਸਿੰਘ ਦਾ ਪਿਤਾ, ਉਹ ਕੌਮੀ ਪਰਵਾਨਾ ਹੈ ਜੀਹਦੇ ਉੱਤੇ ਸਮੇਂ ਦੀ ਸਰਕਾਰ ਨੇ 42 ਮੁਕੱਦਮੇ ਚਲਾਏ ਸਨ। ਇਤਿਹਾਸ ਕਹਿੰਦਾ ਹੈ ਕਿ ਭਗਤ ਸਿੰਘ ਦੇ ਪਰਵਾਰ ਕੋਲ ਅਨੇਕਾਂ ਦੇਸ਼ ਭਗਤ ਆਉਂਦੇ ਜਾਂਦੇ ਰਹੇ। ਗਦਰੀ ਬਾਬਿਆਂ ਵਿੱਚੋਂ ਸਰਦਾਰ ਕਰਤਾਰ ਸਿੰਘ ਸਰਾਭੇ ਦੀ ਇਸ ਪਰਵਾਰ ਵਿੱਚ ਆਵਾਜਾਈ ਸੀ। ਸ਼ਹੀਦ ਊਧਮ ਸਿੰਘ ਜਲ੍ਹਿਆਂ ਵਾਲੇ ਬਾਗ ਦਾ ਬਦਲਾ ਲੈਣ ਵਾਲਾ ਨੌਜਵਾਨ ਵੀ ਇਸ ਪਰਵਾਰ ਵਿੱਚ ਆਉਂਦਾ ਜਾਂਦਾ ਸੀ। ਇਸ ਕਰਮਾਂ ਵਾਲੇ ਪਰਵਾਰ ਦੇ ਘਰ ਸਃ ਕਿਸ਼ਨ ਸਿੰਘ ਤੇ ਮਾਤਾ ਵਿੱਤਿਆਵਤੀ ਦੇ ਗ੍ਰਹਿ ਵਿਖੇ 1907 ਦੇਸੀ ਮਹੀਨਾ 13 ਅੱਸੂ ਵਾਲੇ ਦਿਨ ਸਃ ਭਗਤ ਸਿੰਘ ਦਾ ਜਨਮ ਹੋਇਆ। ਇਹਨਾਂ ਦਿਨਾਂ ਵਿੱਚ ਸਃ ਭਗਤ ਸਿੰਘ ਦਾ ਪਿਤਾ ਲਾਹੌਰ ਜੇਲ੍ਹ ਵਿੱਚੋਂ ਰਿਹਾਅ ਹੋਇਆ ਤੇ ਮਾਂਡਲੇ ਤੋਂ ਸਃ ਅਜੀਤ ਸਿੰਘ ਰਿਹਾਅ ਹੋਇਆ। ਭਾਗਾਂ ਵਾਲਾ ਦਿਨ ਸਮਝ ਕੇ ਇਸ ਬੱਚੇ ਦਾ ਨਾਂ ਭਗਤ ਸਿੰਘ ਰੱਖਿਆ ਗਿਆ। ਅਜੇ ਭਗਤ ਸਿੰਘ 3 ਸਾਲ ਦਾ ਸੀ ਜਦੋਂ ਇਸ ਦਾ ਚਾਚਾ ਲਾਹੌਰ ਜੇਲ੍ਹ ਵਿੱਚ ਸ਼ਹੀਦ ਹੋ ਗਿਆ। ਭਗਤ ਸਿੰਘ ਦੀ ਦਾਦੀ ਭਰੇ ਮਨ ਨਾਲ ਰੋਇਆ ਕਰਦੀ ਸੀ। ਭਗਤ ਸਿੰਘ ਦੀਆਂ ਚਾਚੀਆਂ ਵੈਰਾਗ ਵਿੱਚ ਆ ਜਾਇਆ ਕਰਦੀਆਂ ਸਨ। ਮਾਨੋ ਬਚਪਨ ਤੋਂ ਅਜਿਹੀ ਆਜ਼ਾਦੀ ਦੀ ਲਗਨ ਲੱਗੀ। ਅਜੇ ਚੌਥੇ ਸਾਲ ਵਿੱਚ ਕਦਮ ਰੱਖਿਆ ਸੀ ਖੇਡਾਂ ਖੇਡ ਰਿਹਾ ਖੂਹ ਕਿਆਰੀਆਂ ਬਣਾ ਕੇ, ਦੁਕਾਨਦਾਰ ਦਾ ਪੁੱਤਰ ਤੱਕੜੀ ਨਾਲ ਖੇਡੇਗਾ, ਮਿਸਤਰੀ ਦਾ ਪੁੱਤਰ ਲੱਕੜ ਘੜ੍ਹਨ ਵਾਲੇ ਹਥਿਆਰਾਂ ਨਾਲ ਖੇਡੇਗਾ ਭਾਵੇਂ ਉਂਗਲਾਂ ਵਢਾ ਲਵੇ, ਏਸੇ ਤਰ੍ਹਾਂ ਜੱਟ ਦਾ ਪੁੱਤਰ ਜਦੋਂ ਵੀ ਕੋਈ ਖੇਡ ਖੇਡੇਗਾ ਤੀਲਿਆਂ ਦਾ ਹਲ ਬਣਾ ਕੇ ਖੇਡੇਗਾ। ਬੜੀ ਤੇਜ਼ੀ ਨਾਲ ਧਰਤੀ ਵਿੱਚ ਸੰਘਣੇ ਤੀਲੇ ਗੱਡ ਰਹੇ ਭਗਤ ਸਿੰਘ ਤੇ ਮਾਂ ਦੀ ਨਜ਼ਰ ਪਈ, ਬੜੇ ਪਿਆਰ ਨਾਲ ਪੁੱਛਿਆ, ਮੇਰੇ ਭਾਗਾਂ ਵਾਲਿਆ, ਇਸ ਖੇਤ ਵਿੱਚ ਕੀ ਬੀਜਦਾ ਏ, ਜਵਾਬ ਦਿੱਤਾ ਸਃ ਭਗਤ ਸਿੰਘ ਨੇਃ–

ਰਾਮੂੰਵਾਲੀਆ ਲਿਖਦਾ ਏ-  
ਖੇਤ ਵਿੱਚ ਮਾਂ ਮੇਰੀਏ ਮੈਂ ਰਿਹਾ ਬੰਦੂਕਾਂ ਬੀਜ,  
ਝੜਨ ਪੰਜਾਹ ਮਣ ਪੱਕੀਆਂ ਜੇ ਰੱਬ ਪਵੇ ਪਸੀਜ।  
ਵਾਰ ਕਰਾਂ ਅੰਗਰੇਜ਼ ਤੇ ਦਿਲ ਮੇਰੇ ਦੀ ਰੀਝ,  
ਵੱਡਾ ਹੋ ਕੇ ਤੁਰੇਗਾ ਚਾਚਿਆਂ ਮਗਰ ਭਜੀਤ।

ਇਤਿਹਾਸ ਪੜ੍ਹੀਏ ਪਤਾ ਲੱਗਦਾ ਭਗਤ ਸਿੰਘ ਸਾਰਿਆਂ ਭਰਾਵਾਂ ਵਿੱਚੋਂ ਵੱਡਾ ਸੀ। ਭਗਤ ਸਿੰਘ ਹੁਣੀ ਪੰਜ ਭਰਾ ਸਨ, ਸਾਰਿਆਂ ਤੋਂ ਵੱਡਾ ਭਗਤ ਸਿੰਘ, ਉਦੋਂ ਛੋਟਾ ਰਜਿੰਦਰ ਸਿੰਘ, ਉਦੋਂ ਛੋਟਾ ਰਣਬੀਰ ਸਿੰਘ, ਉਦੋਂ ਛੋਟਾ ਕੁਲਤਾਰ ਸਿੰਘ ਤੇ ਉਦੋਂ ਛੋਟਾ ਕੁਲਬੀਰ ਸਿੰਘ। ਭਗਤ ਸਿੰਘ ਦੀਆਂ 3 ਭੈਣਾਂ ਸਨ, ਬੀਬੀ ਅਮਰ ਕੌਰ, ਬੀਬੀ ਪ੍ਰਕਾਸ਼ ਕੌਰ ਅਤੇ ਬੀਬੀ ਸੁਮਿੱਤਰਾ। ਇਤਿਹਾਸ ਵਿੱਚ ਜ਼ਿਆਦਾ ਜਿਕਰ ਬੀਬੀ ਅਮਰ ਕੌਰ ਦਾ ਤਾਂ ਆਉਂਦਾ ਏ ਕਿ ਸਮੇਂ ਦੀ ਸਰਕਾਰ ਨੇ ਭਗਤ ਸਿੰਘ ਦੀ ਭੈਣ ਉੱਤੇ ਵੀ ਮੁਕੱਦਮੇ ਕਰ ਦਿੱਤੇ ਸਨ। ਭਗਤ ਸਿੰਘ ਤੇ ਮਾਪਿਆਂ ਦੀਆਂ ਆਸਾਂ ਸਨ। ਉਸ ਨੂੰ ਪੜ੍ਹਨੇ ਪਾਇਆ ਗਿਆ। ਮੁੱਢਲੀ ਵਿੱਦਿਆ ਉਸ ਨੇ ਪਿੰਡ 'ਚੋਂ ਪ੍ਰਾਪਤ ਕੀਤੀ, ਬਾਅਦ ਵਿੱਚ ਉਸ ਨੂੰ ਲਾਹੌਰ ਪੜ੍ਹਨੇ ਪਾਇਆ ਗਿਆ। ਕਾਲਜ ਦਾ ਵਿਦਿਆਰਥੀ ਸਰਦਾਰ ਭਗਤ ਸਿੰਘ, ਉਹਨਾਂ ਵੇਲਿਆਂ ਵਿੱਚ ਆਜ਼ਾਦੀ ਦੀਆਂ ਹਵਾਵਾਂ ਚੱਲਦੀਆਂ ਸਨ। ਭਗਤ ਸਿੰਘ ਦੇ ਪਿਤਾ ਤੇ ਲਾਲਾ ਲਾਜਪਤ ਰਾਏ ਦੇ ਬਹੁਤ ਨੇੜੇ ਦੇ ਸਬੰਧ ਸਨ। ਇਹ ਦੋਵੇਂ ਗਰਮ ਖਿਆਲੀਏ ਲੀਡਰ ਸਨ। ਏਹਨਾਂ ਵੇਲਿਆਂ ਵਿੱਚ 1919 ਨੂੰ ਜਲ੍ਹਿਆਂ ਵਾਲੇ ਬਾਗ ਦੀ ਘਟਨਾ ਵਾਪਰੀ। ਜਦੋਂ ਜ਼ੁਲਮ ਹਨੇਰੀਆਂ ਚੱਲਦੀਆਂ ਹਨ ਉਹਨਾਂ ਵਿੱਚੋਂ ਕੁਝ ਸ਼ਕਤੀਆਂ ਪੈਦਾ ਹੋ ਜਾਇਆ ਕਰਦੀਆਂ ਹਨ। ਜਲ੍ਹਿਆਂ ਵਾਲੇ ਬਾਗ ਦਾ ਖੂਨੀ ਸਾਕਾ ਤੱਕ ਕੇ ਸ਼ਹੀਦ ਊਧਮ ਸਿੰਘ ਨੇ ਪ੍ਰਣ ਕੀਤਾ, ਏਸੇ ਤਰ੍ਹਾਂ ਹਜ਼ਾਰਾਂ ਪੰਜਾਬ ਦੇ ਨੌਜਵਾਨ ਇਸ ਲਹੂ

ਭਿੱਜੀ ਧਰਤੀ ਨੂੰ ਵੇਖਣ ਲਈ ਅੰਮ੍ਰਿਤਸਰ ਪਹੁੰਚੇ। ਇਸ ਕਤਲੇਆਮ ਤੋਂ 3 ਦਿਨ ਬਾਅਦ ਸ: ਭਗਤ ਸਿੰਘ ਆਪਣੇ ਸਾਥੀਆਂ ਨਾਲ ਜਲ੍ਹਿਆਂ ਵਾਲੇ ਬਾਗ ਵਿੱਚ ਪਹੁੰਚਿਆ। ਲਹੂ ਵਿੱਚ ਭਿੱਜੀ ਹੋਈ ਮਿੱਟੀ ਨੂੰ ਉਸ ਨੇ ਸ਼ੀਸ਼ੀ ਵਿੱਚ ਪਾ ਕੇ ਆਪਣੀ ਜੇਬ ਵਿੱਚ ਰੱਖਿਆ। ਦੋ ਟਾਈਮ ਦਰਸ਼ਨ ਕਰਿਆ ਕਰਦਾ ਸੀ ਤੇ ਅਰਦਾਸ ਕਰਦਾ ਸੀ, ਸ਼ਹੀਦੋ ਮੈਨੂੰ ਬਲ ਬਖਸ਼ੋ ਮੈਂ ਜ਼ਾਲਮ ਅੰਗਰੇਜ਼ਾਂ ਕੋਲੋਂ ਬਦਲਾ ਲੈ ਕੇ ਛੱਡਾਂਗਾ।

ਇਹਨਾਂ ਦਿਨਾਂ ਵਿੱਚ ਆਜ਼ਾਦੀ ਦੀਆਂ ਲਹਿਰਾਂ ਚੱਲ ਰਹੀਆਂ ਸਨ। ਭਗਤ ਸਿੰਘ ਜਵਾਨੀ ਵਿੱਚ ਕਦਮ ਧਰ ਰਿਹਾ ਸੀ। ਇੱਕ ਦਿਨ ਭਗਤ ਸਿੰਘ ਦੇ ਦਾਦੇ ਨੇ ਸ: ਭਗਤ ਸਿੰਘ ਦੇ ਪਿਤਾ ਸ: ਕਿਸ਼ਨ ਸਿੰਘ ਨੂੰ ਆਖਿਆ, ਕਿਸ਼ਨ ਸਿੰਹਾਂ, ਵੱਡਾ ਪੁੱਤਰ ਭਗਤ ਸਿੰਘ ਹੁਣ ਜਵਾਨੀ ਵੱਲ ਵੱਧਣ ਲੱਗਾ ਏ, ਕਿਸੇ ਗਲਤ ਰਸਤੇ ਨਾ ਪੈ ਜਾਂਦਾ ਹੋਵੇ, ਮੇਰਾ ਵਿਚਾਰ ਹੈ ਕਿ ਭਗਤ ਸਿੰਘ ਦੀ ਮੰਗਣੀ ਕਰਕੇ ਸ਼ਾਦੀ ਕਰ ਦੇਣੀ ਚਾਹੀਦੀ ਹੈ। ਨੇੜੇ ਦੀ ਰਿਸ਼ਤੇਦਾਰੀ ਵਿੱਚੋਂ ਇੱਕ ਵਿਚੋਲੇ ਨੇ ਪੜ੍ਹੀ ਲਿਖੀ ਕੰਨਿਆਂ ਦਾ ਭਗਤ ਸਿੰਘ ਲਈ ਰਿਸ਼ਤਾ ਲਿਆਂਦਾ ਏ। ਸਾਰੇ ਪਰਵਾਰ ਨੇ ਬੈਠ ਕੇ ਭਗਤ ਸਿੰਘ ਨੂੰ ਲਾਹੌਰ ਚਿੱਠੀ ਲਿਖੀ – ਭਗਤ ਸਿੰਘ, ਤੇਰੇ ਦਾਦਾ ਜੀ, ਤੇਰੀ ਦਾਦੀ ਜੀ ਤੇ ਤੇਰੇ ਮਾਤਾ ਪਿਤਾ ਖੁਸ਼ੀਆਂ ਤੇ ਚਾਅ ਪੂਰੇ ਕਰਨ ਲਈ ਤੇਰੀ ਮੰਗਣੀ ਕਰਕੇ ਤੈਨੂੰ ਵਿਆਹੁਣਾ ਚਾਹੁੰਦੇ ਨੇ, ਇਸ ਲਈ ਲਾਹੌਰ ਵਿੱਚੋਂ ਇੱਕ ਵਾਰੀ ਪਿੰਡ ਆ। ਭਗਤ ਸਿੰਘ ਨੇ ਦਾਦਾ ਜੀ ਤੇ ਪਿਤਾ ਜੀ ਦੀ ਲਿਖੀ ਹੋਈ ਚਿੱਠੀ ਪੜ੍ਹੀ। ਭਗਤ ਸਿੰਘ ਚਿੱਠੀ ਦਾ ਉੱਤਰ ਲਿਖਦਾ ਹੈ, ਬਾਪੂ ਅਜੇ ਆਪਣੇ ਘਰ ਵਿੱਚ ਕੁਝ ਦੁਖਿਆਰਨਾਂ ਹਨ, ਜਿਵੇਂ ਸਵਰਨ ਸਿੰਘ ਦੀ ਧਰਮ ਪਤਨੀ, ਅਜੀਤ ਸਿੰਘ ਦੀ ਧਰਮ ਪਤਨੀ, ਦੋਵੇਂ ਬਹੁਤ ਦੁਖੀ ਨੇ। ਤੂੰ ਵੀ ਜੇਲ੍ਹਾਂ ਵਿੱਚ ਰਹਿੰਦਾ ਏ। ਮੈਂ ਆਜ਼ਾਦੀ ਘੁਲਾਟੀਆਂ ਦਾ ਪੁੱਤਰ ਹਾਂ। ਮੇਰੇ ਆਜ਼ਾਦੀ ਘੁਲਾਟੀਆਂ ਨਾਲ ਬਹੁਤ ਤਕੜੇ ਸਬੰਧ ਨੇ, ਜਾਂ ਮੈਨੂੰ ਗੋਲੀ ਵੱਜੇਗੀ ਜਾਂ ਮੈਨੂੰ ਫਾਂਸੀ ਦੀ ਸਜ਼ਾ ਮਿਲੇਗੀ। ਇਸ ਲਈ ਮੈਂ ਸ਼ਾਦੀ ਕਰਾਂਗਾ ਤਾਂ ਸਿਰਫ਼ ਮੌਤ ਦੇ ਨਾਲ, ਕਿਸੇ ਪੇਂਡੂ ਕੰਨਿਆਂ ਦੀ ਜ਼ਿੰਦਗੀ ਖਰਾਬ ਕਰਨ ਲਈ ਮੈਂ ਤਿਆਰ ਨਹੀਂ। ਜੋ ਕੁਝ ਭਗਤ ਸਿੰਘ ਨੇ ਚਿੱਠੀ 'ਚ ਲਿਖਿਆ ਉਹ ਉਸ ਦੇ ਪਰਵਾਰ ਕੋਲ ਪਹੁੰਚ ਗਿਆ। ਸਰਦਾਰ ਕਰਤਾਰ ਸਿੰਘ ਸਰਾਭੇ ਦੀ ਫੋਟੋ ਭਗਤ ਸਿੰਘ ਆਪਣੀ ਜੇਬ ਵਿੱਚ ਰੱਖਿਆ ਕਰਦਾ ਸੀ ਤੇ ਦੋ ਟਾਈਮ ਤੱਕਿਆ ਕਰਦਾ ਸੀ। ਭਗਤ ਸਿੰਘ ਨੇ ਲਿਖਿਆ, ਬਾਪੂ, ਆਪਣੇ ਸੁੱਖ ਭਾਰਤ ਦੀ ਆਜ਼ਾਦੀ ਲਈ ਕੁਰਬਾਨ ਕਰ ਦੇਵਾਂਗਾ।

ਇਹਨਾਂ ਦਿਨਾਂ ਵਿੱਚ ਨਵੇਂ-ਨਵੇਂ ਕਾਨੂੰਨ ਦੇਸ਼ ਭਗਤਾਂ ਨੂੰ ਦਬਾਉਣ ਲਈ ਸਰਕਾਰ ਨੇ ਤਿਆਰ ਕੀਤੇ ਸੀ। ਸਾਈਮਨ ਕਮਿਸ਼ਨ ਹਿੰਦੋਸਤਾਨ ਵਿੱਚ ਪਹੁੰਚਿਆ। ਅਨੇਕਾਂ ਸ਼ਹਿਰਾਂ ਤੋਂ ਹੁੰਦੇ ਹੋਏ ਉਸ ਨੇ ਪੰਜਾਬ ਦੀ ਧਰਤੀ ਤੇ ਕਦਮ ਰੱਖਿਆ। ਏਧਰ ਕਾਂਗਰਸ ਦੀਆਂ ਦੋ ਲਹਿਰਾਂ ਸਨ। ਇੱਕ ਨਰਮ ਖਿਆਲੀਏ ਜਿਨ੍ਹਾਂ ਦਾ ਆਗੂ ਸੀ ਮਹਾਤਮਾ ਗਾਂਧੀ ਤੇ ਜਵਾਹਰ ਲਾਲ ਨਹਿਰੂ, ਦੂਜੇ ਸਨ ਗਰਮ ਖਿਆਲੀਏ, ਜਿਨ੍ਹਾਂ ਵਿੱਚੋਂ ਲਾਲਾ ਲਾਜਪਤ ਰਾਏ ਢੁੱਢੀਕੇ ਵਾਲਾ ਬਹੁਤ ਹੀ ਮਹਾਨ ਲੀਡਰ ਸੀ। ਇਸ ਨੇ ਨੌਜਵਾਨਾਂ ਨੂੰ ਇਕੱਠਿਆਂ ਕਰਕੇ ਆਖਿਆ, ਜਦੋਂ ਸਾਈਮਨ ਕਮਿਸ਼ਨ ਲਾਹੌਰ ਗੱਡੀ 'ਚੋਂ ਉਤਰੇਗਾ, ਗੋ ਬੈਕ ਦੇ ਨਾਅਰੇ ਕਾਲੀਆਂ ਝੰਡੀਆਂ ਲੈ ਕੇ ਲਾਏ ਜਾਣਗੇ। ਉਸ ਲਾਲਾ ਜੀ ਨੇ ਇੱਕ ਪ੍ਰਣ ਲਿਆ। ਬਹਾਦਰੋ, ਸ਼ਾਂਤਮਈ ਰਹਿਣਾ ਏ। ਭਾਵੇਂ ਅੰਗਰੇਜ਼ ਸਾਡੇ ਉੱਤੇ ਗੋਲੀ ਕਿਉਂ ਨਾ ਚਲਾ ਦੇਣ। ਏਧਰ ਸਰਕਾਰ ਵੱਲੋਂ ਹੁਕਮ ਹੋਇਆ ਕਿ ਭੜਕੇ ਹੋਏ ਲੋਕਾਂ ਤੇ ਅੰਧਾ ਧੁੰਧ ਡਾਂਗਾਂ ਲਾਠੀਆਂ ਦੀ ਵਰਖਾ ਕੀਤੀ ਜਾਏ। ਲਾਲਾ ਲਾਜਪਤ ਰਾਏ ਨੂੰ ਅੱਗੇ ਵੱਧ ਕੇ ਸੱਟਾਂ ਮਾਰੀਆਂ। ਲਾਲਾ ਜੀ ਸ਼ਹੀਦ ਹੋ ਗਏ। ਜਦੋਂ ਇਹਨਾਂ ਨੌਜਵਾਨਾਂ ਦਾ ਆਗੂ ਸ਼ਹੀਦ ਹੋ ਗਿਆ, ਸਰਦਾਰ ਭਗਤ ਸਿੰਘ ਨੇ ਕੁਝ ਮੁੰਡਿਆਂ ਨੂੰ ਰਾਵੀ ਦੇ ਕਿਨਾਰੇ ਤੇ ਇਕੱਠਿਆਂ ਕੀਤਾ। ਆਖਿਆ, ਬਹਾਦਰੋ ਆਪਣਾ ਆਗੂ ਲਾਲਾ ਲਾਜਪਤ ਰਾਏ ਸ਼ਹੀਦ ਹੋ ਗਿਆ ਹੈ ਤੇ ਉਸ ਦਾ ਅਸੀਂ ਬਦਲਾ ਨਾ ਲਈਏ, ਕੀ ਅਸੀਂ ਮਾਵਾਂ ਦੇ ਪੁੱਤ ਅਖਵਾਉਣ ਦੇ ਹੱਕਦਾਰ ਹਾਂ? ਭਗਤ ਸਿੰਘ ਦੀ ਵੰਗਾਰ ਨੂੰ ਸੁਣ ਕੇ ਬਹੁਤ ਸਾਰੇ ਨੌਜਵਾਨ ਮੈਦਾਨ 'ਚ ਆਏ। ਰਾਜਗੁਰੂ, ਸੁਖਦੇਵ, ਜੈ ਗੋਪਾਲ, ਇੱਕ ਹੋਰ ਮਹਾਨ ਦੇਸ਼ ਭਗਤ ਜਿਸ ਨੂੰ ਚੰਦਰ ਸ਼ੇਖਰ ਆਜ਼ਾਦ ਆਖਿਆ ਜਾਂਦਾ ਸੀ। ਜੈ ਗੋਪਾਲ ਦੀ ਡਿਊਟੀ ਲਾਈ ਕਿ ਜਦੋਂ ਪੁਲਸ ਕਪਤਾਨ ਆਪਣੀ ਕੋਠੀ ਵਿੱਚੋਂ ਨਿਕਲੇ ਤੂੰ ਰੁਮਾਲ ਦੇ ਨਾਲ ਇਸ਼ਾਰਾ ਕਰ ਦੇਵੀਂ। ਜਦੋਂ ਉਹ ਦਫ਼ਤਰ ਵੱਲੋਂ ਆਵੇਗਾ ਉਹਦੇ ਉਤੇ ਗੋਲੀ ਚਲਾ ਦਿੱਤੀ ਜਾਵੇਗੀ। ਚਾਰ ਬੰਦੇ ਉਸ ਦਾ ਰਸਤਾ ਮੱਲ ਕੇ ਬੈਠੇ ਸਨ। ਪਰ ਮਿਸਟਰ ਸਕਾਟ ਦੀ ਜਗ੍ਹਾ ਉੱਤੇ ਸਾਂਡਰਸ ਨਿਕਲ ਆਇਆ, ਜੋ ਗੋਪਾਲ ਦੀ ਨਿਗ੍ਹਾ ਭੁਲੇਖਾ ਖਾ ਗਈ ਮਾਰਨਾ ਵੱਡਾ ਕਪਤਾਨ ਸੀ, ਪਰ ਕਾਬੂ ਆ ਗਿਆ ਛੋਟਾ। ਜੈ ਗੋਪਾਲ ਨੇ ਰੁਮਾਲ ਦਾ ਇਸ਼ਾਰਾ ਕਰ ਦਿੱਤਾ। ਸਾਰਿਆਂ ਤੋਂ ਪਹਿਲਾਂ ਭਗਤ ਸਿੰਘ ਨੇ ਸਾਂਡਰਸ ਨੂੰ ਗੋਲੀ ਮਾਰੀ, ਬਾਅਦ ਵਿੱਚ ਰਾਜਗੁਰੂ ਤੇ ਸੁਖਦੇਵ ਨੇ ਗੋਲੀਆਂ ਮਾਰੀਆਂ। ਰਾਜਗੁਰੂ ਜਿਲ੍ਹਾ ਪੂਨਾ ਖੁੱਡਾ ਨਗਰੀ ਦਾ ਰਹਿਣ ਵਾਲਾ ਸੀ, ਅੱਜ ਵੀ ਉਸ ਥਾਂ ਭੀਮ ਨਦੀ ਦੇ ਕਿਨਾਰੇ ਖੁੱਡਾ ਨਗਰੀ ਵੱਸਦੀ ਏ, ਜਿਸ ਨੂੰ ਰਾਜਗੁਰੂ ਨਗਰੀ ਆਖਿਆ ਜਾਂਦਾ ਏ। ਸੁਖਦੇਵ ਲਾਇਲਪੁਰ ਦੇ ਰਹਿਣ ਵਾਲੇ ਖਾਪਰਾਂ ਦਾ ਮੁੰਡਾ ਸੀ, ਭਗਤ ਸਿੰਘ ਜੱਟ ਜ਼ਿੰਮੀਦਾਰਾਂ ਦਾ ਮੁੰਡਾ ਸੀ। ਚੰਦਰ ਸ਼ੇਖਰ ਇਨਕਲਾਬੀਆਂ ਦੇ ਮੋਢੀਆਂ ਵਿੱਚੋਂ ਇਹਨਾਂ ਦਾ ਆਗੂ ਸੀ। ਇਹਨਾਂ ਇਹ ਪਰੋਗਰਾਮ ਬਣਾਇਆ ਸੀ ਕਿ ਜਦੋਂ ਹਮਲਾ ਕਰਨ ਵਾਲੇ ਯੋਧਿਆਂ ਤੇ ਪੁਲਸ ਹਮਲਾ ਕਰੇਗੀ

ਤਾਂ ਉਸ ਨੂੰ ਚੰਦਰ ਸ਼ੇਖਰ ਸਾਂਭ ਲਵੇਗਾ, ਪਰ ਮਾੜੀ ਕਿਸਮਤ ਨੂੰ ਚੰਨਨ ਸਿੰਘ ਸਿਪਾਹੀ ਨੇ ਜਦੋਂ ਸਾਂਡਰਸ ਨੂੰ ਮਰਿਆ ਦੇਖਿਆ, ਰੌਲਾ ਪਾ ਕੇ ਭਗਤ ਸਿੰਘ ਦੇ ਮਗਰ ਦੌੜ ਉੱਠਿਆ। ਚੰਦਰ ਸ਼ੇਖਰ ਆਜ਼ਾਦ ਨੇ ਗੋਲੀ ਮਾਰ ਕੇ ਉਸ ਨੂੰ ਵੀ ਢੇਰੀ ਕਰ ਦਿੱਤਾ। ਬਣੇ ਪਰੋਗਰਾਮ ਅਨੁਸਾਰ ਸਾਰੇ ਦੌੜ ਗਏ। ਚੰਦਰ ਸ਼ੇਖਰ ਆਜ਼ਾਦ ਇੱਕ ਮਕਾਨ ਵਿੱਚ ਦੌੜ ਕੇ ਵੜ ਗਿਆ ਤੇ ਸਾਧੂਆਂ ਦਾ ਭੇਸ ਧਾਰ ਲਿਆ। ਭਗਤ ਸਿੰਘ ਡੀ ਏ ਵੀ ਕਾਲਜ 'ਚ ਪਹੁੰਚ ਗਿਆ। ਕੇਸ ਕਟਾ ਕੇ ਭਗਤ ਸਿੰਘ ਨੇ ਸਿਰ ਉੱਪਰ ਟੋਪ ਪਾ ਲਿਆ। 300 ਰੁਪਿਆ ਉਹਨਾਂ ਵੇਲਿਆਂ ਵਿੱਚ ਭਗਤ ਸਿੰਘ ਦੇ ਇੱਕ ਮਿੱਤਰ ਨੇ ਲਿਆ ਕੇ ਦਿੱਤਾ ਸੀ। ਨਾਲ ਚੱਲ ਪਿਆ ਰਾਜਗੁਰੂ, ਇਹ ਦੁਰਗਾ ਦੇਵੀ ਦੇ ਘਰ ਪਹੁੰਚੇ। ਦੁਰਗਾ ਦੇਵੀ ਇੱਕ ਮਹਾਨ ਔਰਤ ਸੀ ਜਿਸ ਨੇ ਹਮੇਸ਼ਾ ਇਨਕਲਾਬੀਆਂ ਦਾ ਸਾਥ ਦਿੱਤਾ। ਸਾਰੇ ਜਿੰਨੇ ਵੀ ਨੌਜਵਾਨ ਸਨ, ਇਸ ਨੂੰ ਭਰਜਾਈ ਜੀ ਕਿਹਾ ਕਰਦੇ ਸਨ। ਇਸ ਨੂੰ ਭਗਤ ਸਿੰਘ ਨੇ ਆਖਿਆ, ਭਰਜਾਈ ਜੀ "ਘੇਰੇ ਪੈ ਚੁੱਕੇ ਹਨ, ਸਾਂਡਰਸ ਮਾਰਿਆ ਗਿਆ, ਅਸੀਂ ਲਾਹੌਰ ਵਿੱਚੋਂ ਨਿਕਲਣਾ ਹੈ।" ਦੁਰਗਾ ਦੇਵੀ ਦਾ ਮੁੰਡਾ ਭਗਤ ਸਿੰਘ ਨੇ ਕੁੱਛੜ ਚੁੱਕ ਲਿਆ। ਰਾਜਗੁਰੂ ਨੌਕਰ ਬਣ ਗਿਆ, ਭੇਸ ਬਦਲ ਕੇ ਕਿਵੇਂ ਇੱਥੋਂ ਨਿਕਲੇ ਤੇ ਲਾਹੌਰ ਸਟੇਸ਼ਨ ਤੇ ਪਹੁੰਚ ਗਏ। ਗੱਡੀ ਉੱਤੇ ਅਸਵਾਰ ਹੋਣ ਲਈ ਭਗਤ ਸਿੰਘ, ਦੁਰਗਾ ਦੇਵੀ ਦੇਸ਼ ਭਗਤ ਭਗਵਤੀ ਚਰਨ ਦੀ ਘਰਵਾਲੀ ਤੇ ਮਾਸੂਮ ਬੱਚੇ ਨੂੰ ਨਾਲ ਲੈ ਕੇ ਨਿਕਲ ਗਏ। ਦੂਜੇ ਪਾਸੇ ਚੰਦਰ ਸ਼ੇਖਰ ਆਜ਼ਾਦ ਸਾਧੂ ਭੇਸ ਵਿੱਚ ਪੁਲਸ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਰਵਾਨਾ ਹੋ ਗਏ ਗੱਡੀ ਵਿੱਚ ਬਹਿ ਕੇ ਲਾਹੌਰ ਤੋਂ ਅੰਮ੍ਰਿਤਸਰ ਨੂੰ। ਸਰਦਾਰ ਭਗਤ ਸਿੰਘ ਤੇ ਉਸ ਦੇ ਸਾਥੀ ਆਪੋ ਆਪਣੇ ਟਿਕਾਣਿਆਂ ਤੇ ਮਿਲਣ ਦਾ ਵਾਅਦਾ ਕਰਕੇ ਨਿੱਖੜ ਗਏ ਸਨ।

ਫੇਰ ਝਾਂਸੀ ਸ਼ਹਿਰ ਵਿੱਚ ਇੱਕ ਲੁੱਕਵੀਂ ਜਗ੍ਹਾ ਉੱਤੇ ਇਹਨਾਂ ਮਹਾਨ ਦੇਸ਼ ਭਗਤਾਂ ਦੀ ਮੀਟਿੰਗ ਚੱਲ ਰਹੀ ਸੀ। ਮੀਟਿੰਗ ਨੂੰ ਸੰਬੋਧਨ ਕਰਕੇ ਚੰਦਰ ਸ਼ੇਖਰ ਆਜ਼ਾਦ ਨੇ ਆਖਿਆ, ਜਿਹੜਾ ਹੁਣ ਕਾਲਾ ਕਾਨੂੰਨ ਅੰਗਰੇਜ਼ ਅਸੈਂਬਲੀ ਵਿੱਚ ਪਾਸ ਕਰਨ ਲੱਗੇ ਨੇ, ਜੇ ਇਹ ਬਿੱਲ ਪਾਸ ਹੋ ਗਿਆ ਤਾਂ ਯਾਦ ਰੱਖੋ ਕੋਈ ਵੀ ਦੇਸ਼ ਭਗਤ ਦੇਸ਼ ਵਿੱਚ ਆਜ਼ਾਦੀ ਦਾ ਨਾਂ ਨਹੀਂ ਲੈ ਸਕੇਗਾ। ਸਰਕਾਰ ਜਿਸ ਨੂੰ ਚਾਹੇ ਫੜ ਕੇ ਜੇਲ੍ਹ ਵਿੱਚ ਸੁੱਟ ਦੇਵੇਗੀ, ਜਿਸ ਨੂੰ ਚਾਹੇ ਫਾਂਸੀ ਲਾ ਦੇਵੇਗੀ। ਮੇਰਾ ਵਿਚਾਰ ਹੈ ਇਸ ਕਾਲੇ ਕਾਨੂੰਨ ਨੂੰ ਰੋਕ ਦੇਣਾ ਚਾਹੀਦਾ ਹੈ। ਬਿੱਲ ਪਾਸ ਨਹੀਂ ਹੋਣ ਦੇਣਾ ਚਾਹੀਦਾ। ਜਦੋਂ ਇਹਨਾਂ ਦੇ ਆਗੂ ਨੇ ਤਕਰੀਰ ਕੀਤੀ ਸ: ਭਗਤ ਸਿੰਘ ਮੁੱਕੀ ਵੱਟ ਕੇ ਉੱਠਿਆ, ਮਿੱਤਰੋ, ਇੱਕ ਮੈਂ ਜਾਵਾਂਗਾ ਇੱਕ ਸਾਥੀ ਹੋਰ ਤਿਆਰ ਹੋ ਜਾਵੇ। ਬੀ.ਕੇ. ਦੱਤ ਉੱਠਿਆ, ਇਹ ਦੋਵੇਂ ਤੁਰ ਗਏ। ਅਸੈਂਬਲੀ ਹਾਲ ਵਿੱਚ ਪਹੁੰਚਣ ਦੀ ਤਿਆਰੀ ਕਰ ਅਸੈਂਬਲੀ ਹਾਲ 'ਚ ਇਜਲਾਸ ਹੋਣ ਤੋਂ ਪਹਿਲਾਂ ਇਹਨਾਂ ਸਾਰੇ ਇਲਾਕੇ ਦਾ ਜਾਇਜ਼ਾ ਲਿਆ। ਜਿਹੜੇ ਦਿਨ ਇਹ ਕਾਲਾ ਕਾਨੂੰਨ ਪਾਸ ਹੋਣਾ ਸੀ ਸ: ਭਗਤ ਸਿੰਘ, ਬੀ.ਕੇ. ਦੱਤ ਭੇਸ ਬਦਲ ਕੇ ਸਿਰਾਂ ਉੱਤੇ ਟੋਪ ਪਾ ਕੇ, ਅਸੈਂਬਲੀ ਹਾਲ 'ਚ ਪਹੁੰਚੇ। ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਭਾਈ ਸਰਦਾਰ ਕੁਲਤਾਰ ਸਿੰਘ ਦੇ ਦੱਸਣ ਅਨੁਸਾਰ ਸਰਦਾਰ ਭਗਤ ਸਿੰਘ ਦੀ ਪੱਗ ਜਿਹੜੀ ਫਰਲੇ ਵਾਲੀ ਸੀ, ਮਹਾਰਾਣਾ ਪ੍ਰਤਾਪ, ਡਰਾਮਾ ਖੇਡਣ ਲੱਗਿਆਂ ਭਗਤ ਸਿੰਘ ਨੇ ਫੋਟੋ ਖਿੱਚਵਾਈ ਸੀ। ਜੋ ਮੰਜੀ ਉੱਤੇ ਬੈਠਾ ਪੈਰੀਂ ਬੇੜੀਆਂ ਤੇ ਹੱਥਕੜੀ ਲਗੀ ਹੈ, ਸਰਹਾਲੀ ਦੇ ਇੱਕ ਪੁਲਿਸ ਅਫ਼ਸਰ ਨੇ ਜੇਲ੍ਹ ਵਿੱਚੋਂ ਭਗਤ ਸਿੰਘ ਦੀ ਇਹ ਫੋਟੋ ਲੁਹਾ ਕੇ ਲੁਕਾ ਕੇ ਰੱਖੀ। ਆਜ਼ਾਦ ਹੋ ਜਾਣ ਤੋਂ ਬਾਅਦ ਸਾਡੇ ਪਰਵਾਰ ਨੂੰ ਦਿੱਤੀ। ਜਿਹੜੀ ਟੋਪ ਵਾਲੀ ਫੋਟੋ ਹੈ, ਦਰਅਸਲ ਭਗਤ ਸਿੰਘ ਲਾਹੌਰ ਤੋਂ ਟੋਪ ਪਾ ਕੇ ਨਿਕਲਿਆ। ਇਹੀ ਟੋਪ ਜਦੋਂ ਅਸੈਂਬਲੀ ਹਾਲ 'ਚ ਵਰਦੀ ਪਾ ਕੇ ਗਿਆ ਉਦੋਂ ਵੀ ਭਗਤ ਸਿੰਘ ਨੇ ਪਹਿਨਿਆ ਹੋਇਆ ਸੀ, ਤਾਂ ਇਹੀ ਫੋਟੋ ਭਗਤ ਸਿੰਘ ਦੇ ਸਾਥੀਆਂ ਲਾਹ ਕੇ ਕੋਲ ਰੱਖ ਲਈ ਕੇ ਸ਼ਾਇਦ ਅੱਜ ਦਾ ਗਿਆ ਹੋਇਆ ਭਗਤ ਸਿੰਘ ਦੁਬਾਰਾ ਪਾਰਟੀ 'ਚ ਵਾਪਸ ਨਹੀਂ ਆਵੇਗਾ।

ਅਸੈਂਬਲੀ ਹਾਲ 'ਚ ਭਗਤ ਸਿੰਘ ਪਹੁੰਚਿਆ, ਉੱਥੇ ਬੜੀਆਂ ਤਕਰੀਰਾਂ ਹੋ ਰਹੀਆਂ ਸਨ। ਬਹੁਤ ਸਾਰੇ ਸਰਕਾਰੀ ਬੰਦੇ ਇਕੱਠੇ ਹੋਏ ਸਨ। ਆਜ਼ਾਦੀ ਘੁਲਾਟੀਆਂ ਨੂੰ ਮਾੜੇ ਆਖਿਆ ਜਾ ਰਿਹਾ ਸੀ। ਅੰਗਰੇਜ਼ ਨੀਤੀ ਨੂੰ ਚੰਗਾ ਆਖਿਆ ਜਾ ਰਿਹਾ ਸੀ। ਬਿੱਲ ਪਾਸ ਕਰਨ ਵਾਲੇ ਸਪੀਕਰ ਨੇ ਸਾਰਿਆਂ ਨੂੰ ਕਿਹਾ, ਜਿਹੜੇ ਇਸ ਬਿੱਲ ਪਾਸ ਹੋਣ ਦੇ ਹੱਕ ਵਿੱਚ ਹਨ, ਉਹ ਬਾਹਵਾਂ ਖੜ੍ਹੀਆਂ ਕਰਕੇ ਸਹਿਮਤੀ ਪ੍ਰਗਟ ਕਰਨ। ਜਦੋਂ ਬਾਹਵਾਂ ਖੜ੍ਹੀਆਂ ਕਰਨ ਲੱਗੇ ਭਗਤ ਸਿੰਘ ਨੇ ਇਸ਼ਾਰਾ ਕੀਤਾ, ਉੱਚੀ ਨਾਅਰਾ ਲਾਇਆ, ਇਨਕਲਾਬ ਜਿੰਦਾਬਾਦ। ਫੋਕੇ ਧੂੰਏਂ ਵਾਲੇ ਬੰਬ ਸੁੱਟ ਕੇ ਇਸ ਬਿੱਲ ਦੀ ਵਿਰੋਧਤਾ ਕੀਤੀ। ਦਿੱਲੀ ਦੀ ਅਸੈਂਬਲੀ ਵਿੱਚ ਸਭ ਤੋਂ ਪਹਿਲਾਂ ਭਗਤ ਸਿੰਘ ਨੇ ਬੰਬ ਮਾਰਿਆ, ਦੂਜਾ ਬੀ.ਕੇ. ਦੱਤ ਨੇ ਮਾਰਿਆ। ਏਨਾਂ ਧੂੰਆਂ ਧਾਰ ਤੇ ਜਬਰਦਸਤ ਧਮਾਕਾ ਪਿਆ, ਬੈਂਚਾਂ ਦੀਆਂ ਫੱਟੀਆਂ ਉੱਡ ਗਈਆਂ। ਗੋਰੇ ਕੁਰਸੀਆਂ ਥੱਲੇ ਲੁਕ ਗਏ, ਸਾਰਾ ਹਾਊਸ ਧੂੰਏਂ ਨਾਲ ਭਰਿਆ ਸੀ। ਇਨਕਲਾਬ ਜਿੰਦਾਬਾਦ ਦੇ ਨਾਅਰੇ ਭਗਤ ਸਿੰਘ ਤੇ ਬੀ.ਕੇ. ਦੱਤ ਜੋਸ਼ ਵਿੱਚ ਮਾਰਦੇ ਸਨ। ਜੇ ਭਗਤ ਸਿੰਘ ਨੇ ਦੌੜਨਾ ਹੁੰਦਾ ਉਹ ਧੂੰਏਂ ਦਾ ਲਾਭ ਉਠਾ ਕੇ ਦੌੜ ਸਕਦਾ ਸੀ। ਪਰ ਉਹ ਖ਼ੁਦ ਗ੍ਰਿਫ਼ਤਾਰੀ ਦੇਣ ਵਾਸਤੇ ਗਿਆ ਸੀ। ਭਗਤ ਸਿੰਘ ਤੇ ਇਸ ਦੇ ਸਾਥੀ ਨੂੰ ਹੱਥ ਕੜੀਆਂ ਲਾ ਲਈਆਂ ਗਈਆਂ। ਥਾਂ ਥਾਂ ਤੇ ਅਖ਼ਬਾਰਾਂ ਵਿੱਚ ਖ਼ਬਰਾਂ ਛਪ ਗਈਆਂ,

ਕਿਸ਼ਨ ਸਿੰਘ ਦਾ ਪੁੱਤਰ, ਅਜੀਤ ਸਿੰਘ ਦਾ ਭਤੀਜਾ ਦਿੱਲੀ ਅਸੈਂਬਲੀ 'ਚ ਬੰਬ ਚਲਾਉਂਦਾ ਫੜਿਆ ਗਿਆ ਹੈ। ਭਗਤ ਸਿੰਘ ਦੇ ਪਿਤਾ ਨੂੰ ਪਤਾ ਲੱਗਾ, ਉਹ ਮੁਲਾਕਾਤ ਕਰਨ ਲਈ ਦਿੱਲੀ ਨੂੰ ਰਵਾਨਾ ਹੋਇਆ। ਸਮੇਂ ਦੀ ਸਰਕਾਰ ਨੇ ਮੁਲਾਕਾਤ ਨਾ ਹੋਣ ਦਿੱਤੀ। ਆਖਰ ਲਾਹੌਰ ਵਿੱਚੋਂ ਇਹਨਾਂ ਦੇ ਕਈ ਸਾਥੀ ਪਕੜੇ ਗਏ, ਜਿਸ ਜੈ ਗੋਪਾਲ ਨੇ ਸਾਂਡਰਸ ਨੂੰ ਮਾਰਨ ਲਈ ਇਸ਼ਾਰਾ ਕੀਤਾ ਸੀ, ਉਹ ਅੰਗਰੇਜ਼ ਦੀ ਕੁੱਟ ਨਾ ਸਹਾਰਦਾ ਹੋਇਆ ਵਾਇਦਾ ਸਾਫ਼ ਗਵਾਹ ਬਣ ਗਿਆ। ਉਸ ਨੇ ਭਗਤ ਸਿੰਘ ਉੱਤੇ ਸਾਂਡਰਸ ਦੇ ਕਤਲ ਦੀ ਗਵਾਹੀ ਦੇ ਦਿੱਤੀ। ਰਾਜਗੁਰੂ ਸੁਖਦੇਵ ਉੱਤੇ ਗਵਾਹੀ ਦੇ ਦਿੱਤੀ। ਇਸ ਕਰਕੇ ਸਰਦਾਰ ਭਗਤ ਸਿੰਘ ਨੂੰ ਦਿੱਲੀ ਦੀ ਜੇਲ੍ਹ ਵਿੱਚੋਂ ਲਾਹੌਰ ਜੇਲ੍ਹ ਵਿੱਚ ਕੈਦ ਕਰ ਦਿੱਤਾ ਗਿਆ। ਮੁਕੱਦਮਾ ਚੱਲਿਆ, ਮਿੱਤਰਾਂ ਨੇ ਰਾਏ ਦਿੱਤੀ, ਭਗਤ ਸਿੰਘਾਂ ਰਹਿਮ ਦੀ ਅਪੀਲ ਕਰਨੀ ਚਾਹੀਦੀ ਹੈ। ਭਗਤ ਸਿੰਘ ਜਾਣਦਾ ਸੀ ਨਾ ਸਾਡੇ ਤੇ ਅੰਗਰੇਜ਼ਾਂ ਨੇ ਰਹਿਮ ਕਰਨਾ ਹੈ, ਨਾ ਸਾਨੂੰ ਰਹਿਮ ਦੀਆਂ ਅਪੀਲਾਂ ਕਰਨੀਆਂ ਚਾਹੀਦੀਆਂ ਹਨ। ਮੁੱਕਦੀ ਗੱਲ ਭਗਤ ਸਿੰਘ ਨੇ ਜੱਜ ਸਾਹਮਣੇ ਬਿਆਨ ਦੇ ਕੇ ਆਖਿਆ, ਜੱਜ ਸਾਬ ਮੈਂ ਸਾਂਡਰਸ ਨੂੰ ਮਾਰਨ ਵਾਲਾ ਹਾਂ। ਇਸ ਕਰਕੇ ਮੰਗ ਕਰਦਾ ਹਾਂ ਕਿ ਜੇ ਸਰਕਾਰ ਸਾਨੂੰ ਫਾਹੇ ਲਾਹੁਣ ਦੀ ਜਗ੍ਹਾ ਗੋਲੀ ਨਾਲ ਉਡਾ ਦੇਵੇ ਤਾਂ ਚੰਗਾ ਹੋਵੇਗਾ। ਗੋਰਿਆਂ ਨੇ ਲਾਹੌਰ ਦੀ ਜੇਲ੍ਹ ਵਿੱਚ ਭਗਤ ਸਿੰਘ ਤੇ ਇਸ ਦੇ ਸਾਥੀਆਂ ਨੂੰ ਸਜਾਏ ਮੌਤ ਦਾ ਹੁਕਮ ਸੁਣਾ ਦਿੱਤਾ। ਏਸੇ ਜੇਲ੍ਹ ਵਿੱਚ ਭਗਤ ਸਿੰਘ ਨੇ ਪੜ੍ਹਨਾ ਸ਼ੁਰੂ ਕੀਤਾ ਤੇ ਜਾਰੀ ਰੱਖਿਆ। ਫਾਂਸੀ ਲੱਗਣ ਤੋਂ ਪਹਿਲਾਂ ਭਗਤ ਸਿੰਘ ਨੇ ਬਾਬਾ ਰਣਧੀਰ ਸਿੰਘ ਨਾਲ ਪ੍ਰਣ ਕੀਤਾ ਕਿ ਬਾਬਾ ਅੱਜ ਤੋਂ ਬਾਅਦ ਕੇਸ ਨਹੀਂ ਕਟਾਵਾਂਗਾ ਤੇ ਕੇਸ ਰੱਖ ਲਏ ਸਨ। ਅੰਗਰੇਜ਼ ਅਦਾਲਤ ਵੱਲੋਂ ਸਜਾ-ਏ-ਮੌਤ ਦਾ ਹੁਕਮ ਭਗਤ ਸਿੰਘ ਤੇ ਰਾਜਗੁਰੂ ਸੁਖਦੇਵ ਨੂੰ ਹੋ ਗਿਆ। ਮੁਲਾਕਾਤ ਦੌਰਾਨ ਭਗਤ ਸਿੰਘ ਦਾ ਸਾਰਾ ਪਰਵਾਰ ਆਇਆ, ਤਿੰਨ ਭੈਣਾਂ ਆਈਆਂ, ਭਗਤ ਸਿੰਘ ਦੀ ਮਾਂ ਨੇ ਮੁਲਾਕਾਤ ਦੌਰਾਨ ਕਿਹਾ, ਭਗਤ ਸਿੰਘ, ਜੋ ਜੰਮਿਆ ਉਸ ਨੇ ਮਰ ਜਾਣਾ, ਪਰ ਜਿਹੜਾ ਰਸਤਾ ਤੂੰ ਚੁਣ ਲਿਆ, ਮੇਰੀ ਆਤਮਾ, ਤਾਂ ਖੁਸ਼ ਹੈ ਜੇ ਫਾਂਸੀ ਤੇ ਚੜ੍ਹਨ ਲੱਗਿਆ, ਤੇਰਾ ਵਜ਼ਨ ਪਹਿਲੇ ਨਾਲੋਂ ਵਧਣਾ ਚਾਹੀਦਾ ਹੈ ਘੱਟਣਾ ਨਹੀਂ ਚਾਹੀਦਾ। ਪੈਰੀਂ ਹੱਥ ਲਾ ਕੇ ਭਗਤ ਸਿੰਘ ਨੇ ਆਖਿਆ, ਮਾਂ ਮੈਨੂੰ ਮੌਤ ਤੋਂ ਡਰ ਨਹੀਂ ਆਉਂਦਾ। ਮੈਨੂੰ ਹਜ਼ਾਰਾਂ ਜਨਮ ਪਰਮਾਤਮਾ ਦੇਵੇ ਅੰਗਰੇਜ਼ਾਂ ਦੇ ਖਿਲਾਫ਼ ਡਟਿਆ ਰਹਾਂਗਾ। 14 ਨੰਬਰ ਕਾਲ ਕੋਠੜੀ ਵਿੱਚ ਭਗਤ ਸਿੰਘ ਹੱਥ ਕੜੀਆਂ 'ਚ ਜਕੜਿਆ ਹੋਇਆ ਬੈਠਾ ਸੀ। ਹੱਥ ਕੜੀਆਂ ਨੂੰ ਛਣਕਾਂ ਕੇ ਆਜ਼ਾਦੀ ਘੁਲਾਟੀਏ ਰਾਮ ਪ੍ਰਸ਼ਾਦ ਬਿਸਮਿਲ ਕਕੋਰੀ ਦੀ ਗ਼ਜ਼ਲ ਗਾ ਰਿਹਾ ਸੀ।

ਸਰ ਫ਼ਰੋਸੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ
ਦੇਖਨਾ ਹੈ ਜ਼ੋਰ ਕਿਤਨਾ ਬਾਜੂ-ਏ-ਕਾਤਲ ਮੇਂ ਹੈ।

ਇੱਕ ਦੇਸ਼ ਭਗਤ ਗਦਰੀ ਬਾਬਾ ਚੂਹੜ ਸਿੰਘ ਪਿੰਡ ਲੀਹ ਜ਼ਿਲ੍ਹਾ ਲੁਧਿਆਣਾ ਦੇ ਰਹਿਣ ਵਾਲੇ ਭਗਤ ਸਿੰਘ ਨੂੰ ਦੁੱਧ ਪਿਆਉਣ ਵਾਸਤੇ ਆਇਆ ਕਰਦੇ ਸਨ। ਇਸ ਨੇ ਵੇਖਿਆ ਜੇਲ੍ਹ ਦੇ ਕਰਮਚਾਰੀ ਹੱਸ ਰਹੇ ਹਨ। ਜੱਲਾਦ ਫਾਂਸੀ ਦੀਆਂ ਰੱਸੀਆਂ ਟੋਹ ਰਿਹਾ ਏ। ਇਸ ਦਾ ਮਨ ਭਰ ਆਇਆ, ਇਸ ਨੂੰ ਪਤਾ ਲੱਗਾ ਅੱਜ ਭਗਤ ਸਿੰਘ ਸ਼ਾਮ ਨੂੰ ਫਾਂਸੀ ਤੇ ਟੰਗਿਆ ਜਾਵੇਗਾ। ਦੁੱਧ ਲੈ ਕੇ ਗਿਆ, ਭਗਤ ਸਿੰਘਾਂ ਦੁੱਧ ਪੀ ਲੈ, ਬਾਬਾ ਸਾਹਮਣੇ ਖਲੋਤਾ ਏ, ਭਗਤ ਸਿੰਘ ਨੇ ਆਖਿਆ, ਬਾਬਾ ਕੋਈ ਗੱਲ ਕਰਨੀ ਹੈ। ਬਾਬੇ ਨੇ ਕਿਹਾ, ਗੱਲ ਤਾਂ ਕਰਾਂਗਾ, ਪਰ ਜਿਨਾ ਚਿਰ ਦੁੱਧ ਨਾ ਪੀਵੇਂ ਉਹਨਾਂ ਚਿਰ ਕੁਝ ਨਹੀਂ ਦੱਸਾਂਗਾ। ਦੁੱਧ ਪੀ ਲਿਆ, ਭਗਤ ਸਿੰਘ ਨੇ ਆਖਿਆ ਦੱਸ ਬਾਬਾ ਕੀ ਗੱਲ ਹੈ। ਬਾਬੇ ਨੇ ਆਖਿਆ ਭਗਤ ਸਿੰਘ ਅੱਜ ਸ਼ਾਮ ਨੂੰ ਠੀਕ 7 ਵਜੇ ਤੈਨੂੰ ਅੰਗਰੇਜ਼ਾਂ ਨੇ ਫਾਂਸੀ ਟੰਗ ਦੇਣਾ। ਸਰਦਾਰ ਭਗਤ ਸਿੰਘ ਨੇ ਆਖਿਆ ਬਾਬਾ ਮੇਰੇ ਧੰਨ ਭਾਗ ਹਨ। ਇਹੋ ਜਹੀਆਂ ਫਾਂਸੀਆਂ ਵਾਸਤੇ ਮੈਂ ਕਈ ਜਨਮ ਧਾਰਾਂਗਾ। ਬੀ.ਕੇ. ਦੱਤ ਨੂੰ ਜੱਜ ਨੇ 20 ਸਾਲ ਕੈਦ ਸੁਣਾਈ, ਉਹ ਕੁਰਲਾ ਉੱਠਿਆ, ਮੈਨੂੰ ਭਗਤ ਸਿੰਘ ਨਾਲੋਂ ਜੁਦਾ ਨਾ ਕਰੋ। ਭਗਤ ਸਿੰਘ ਦੇ ਨਾਲ ਮੈਂ ਮਰਨਾ ਚਾਹੁੰਦਾ ਹਾਂ। ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਜੇਲ੍ਹ 'ਚੋਂ ਕੱਢਿਆ ਗਿਆ ਸੀ। ਫਾਂਸੀ ਦੇ ਤਖਤੇ ਉੱਪਰ ਲਿਜਾਇਆ ਗਿਆ। ਫਾਂਸੀ ਦਾ ਰੱਸਾ ਫੜ ਕੇ ਭਗਤ ਸਿੰਘ ਨੇ ਚੁੰਮਿਆ। ਭਗਤ ਸਿੰਘ ਨੇ ਫਾਂਸੀ ਨੂੰ ਹੂਰ, ਆਪਣੇ ਆਪ ਨੂੰ ਲਾੜਾ, ਤੇ ਰਾਜਗੁਰੂ ਸੁਖਦੇਵ ਨੂੰ ਸਰਬਾਲੇ ਦੱਸਿਆ। 23 ਸਾਲ 5 ਮਹੀਨੇ ਦਾ ਗੱਭਰੂ ਆਪਣੇ ਸਾਥੀਆਂ ਸਮੇਤ ਹੱਸਦਾ ਹੋਇਆ 23 ਮਾਰਚ 1931 ਨੂੰ ਫਾਂਸੀ ਦੇ ਤਖ਼ਤੇ ਤੇ ਝੂਲ ਗਿਆ। ਸ਼ਾਇਰ ਲਿਖਦਾ ਹੈ–

ਰਾਜਗੁਰੂ ਸੁਖਦੇਵ ਤੇ ਭਗਤ ਸਿੰਘ ਜੀ
ਇੱਕੋ ਵਿੱਚ ਸਕੂਲ ਦੇ ਪੜ੍ਹੇ ਤਿੰਨੇ
ਇੱਕੋ ਉਮਰ ਤੇ ਨਕਸ਼ ਨੁਹਾਰ ਇੱਕੋ
ਇੱਕੋ ਕੱਦ ਜਵਾਨ ਸੀ ਬੜੇ ਤਿੰਨੇ
ਇੱਕੋ ਕੰਮ ਬਦਲੇ ਇੱਕੋ ਟਾਈਮ ਉੱਤੇ
ਜੇਕਰ ਫਾਂਸੀ ਤੇ ਚੜ੍ਹੇ ਤਾਂ ਚੜ੍ਹੇ ਤਿੰਨੇ
ਵੇਲੇ ਅੰਤ ਦੇ ਵੀ ਇੱਕੋ ਜਾਨ ਹੋ ਕੇ
ਇੱਕੋ ਚਿਖਾ 'ਚ ਪੰਛੀਆਂ ਸੜੇ ਤਿੰਨੇ---

ਸ੍ਰੀ ਭੈਣੀ ਸਾਹਿਬ।
ਸੰਪਰਕ: 9463660990



# ਸਾਹਿਤਕਾਰ ਅਤੇ ਪੱਤਰਕਾਰ ਕੁਲਦੀਪ ਸਿੰਘ ਬੇਦੀ

*—ਭੁਪਿੰਦਰ ਉਸਤਾਦ*

ਕੁਲਦੀਪ ਸਿੰਘ ਬੇਦੀ ਦੇ ਪਿਤਾ ਚਤੁਰ ਸਿੰਘ ਰੇਲਵੇ ਵਿੱਚ ਸਟੇਸ਼ਨ ਮਾਸਟਰ ਸਨ। ਜਦੋਂ ਪਾਕਿਸਤਾਨ ਬਣਨ ਦਾ ਰੌਲਾ ਪਿਆ ਉਦੋਂ ਉਹ ਗੋਜਰੇ ਸਟੇਸ਼ਨ ਉੱਤੇ ਡਿਊਟੀ ਦੇ ਰਹੇ ਸਨ। ਪਲੋ ਪਲੀ ਹੀ ਉਨ੍ਹਾਂ ਨੂੰ ਗੋਜਰਾ ਛੱਡਣਾ ਪਿਆ। ਰੌਲੀ ਪੈ ਗਈ ਕਿ ਇਹ ਥਾਂ ਹੁਣ ਸਾਡੇ ਲਈ ਬੇਗਾਨਾ ਹੋ ਗਿਆ ਹੈ। ਚਤੁਰ ਸਿੰਘ ਜੀ ਪਰਵਾਰ ਨੂੰ ਲੈ ਕੇ ਗੋਜਰੇ ਤੋਂ ਅੰਮ੍ਰਿਤਸਰ ਨੂੰ ਤੁਰ ਪਏ। ਰਸਤੇ ਵਿੱਚ ਹੀ ਉਨ੍ਹਾਂ ਦੀ ਪਹਿਲੀ ਸੰਤਾਨ ਅਨੂਪ ਕੌਰ ਦਾ ਜਨਮ ਹੋਇਆ।



**ਕੁਲਦੀਪ ਸਿੰਘ ਬੇਦੀ**

ਬੇਦੀ ਦੇ ਪਿਤਾ ਦੀ ਬਦਲੀ ਜਲਦੀ ਜਲਦੀ ਹੁੰਦੀ ਰਹੀ। ਜਦੋਂ ਉਨ੍ਹਾਂ ਦੀ ਬਦਲੀ ਕਾਸੂਬੇਗ ਦੀ ਹੋਈ ਤਾਂ ਮਾਤਾ ਅਭਿਨਾਸ਼ ਕੌਰ ਨੇ ਪਰਵਾਰ ਦੇ ਪਹਿਲੇ ਫਰਜੰਦ ਨੂੰ 25 ਅਕਤੂਬਰ 1949 ਨੂੰ ਜਨਮ ਦਿੱਤਾ। ਨਾਮ ਰੱਖਿਆ ਗਿਆ ਕੁਲ-ਦੀਪ। ਜਦ ਉਹ ਬਦਲ ਕੇ ਵੇਰਕੇ ਗਏ ਤਾਂ ਉੱਥੇ ਉਨ੍ਹਾਂ ਦੇ ਘਰ ਦੂਸਰੀ ਬੇਟੀ ਜਸਵੀਰ ਨੇ ਰੌਣਕ ਲਾਈ। ਅਗਲੀ ਬਦਲੀ ਭੋਗਪੁਰ ਦੀ ਹੋਈ। ਏਥੇ ਤੀਸਰੀ ਬੇਟੀ ਬੇਬੀ ਨੇ ਪਰਵਾਰ ਵਿੱਚ ਆਪਣਾ ਨਾਮ ਲਿਖਾਇਆ।

ਬੇਦੀ ਪੰਜ ਸਾਲ ਦਾ ਹੋ ਗਿਆ ਸੀ। ਦਾਦਾ ਜੀ ਨੇ ਮਾਸਟਰ ਜੀ ਨੂੰ ਪਤਾਸ਼ੇ ਦੇ ਕੇ ਸਕੂਲ ਵਿੱਚ ਨਾਮ ਲਿਖਾ ਦਿੱਤਾ। ਭੋਗਪੁਰ ਤੋਂ ਬਾਅਦ ਪਰਵਾਰ ਦਾ ਟਿਕਾਣਾ ਬਣਿਆ ਜਲੰਧਰ ਛਾਉਣੀ। ਏਥੇ ਸਕੂਲ ਵਿੱਚ ਇਕ ਮਾਸਟਰ ਪੜ੍ਹਾਉਂਦਾ ਸੀ ਜੋ ਕੁੱਲਾ ਰੱਖ ਕੇ ਪੱਗ ਬੰਨਦਾ ਸੀ। ਬੇਦੀ ਦੀ ਖੇਡਦਿਆਂ ਪੱਗ ਢਹਿ ਜਾਂਦੀ ਤਾਂ ਉਸ ਦੇ ਲੰਬੇ ਵਾਲ ਖਿੱਲਰ ਜਾਂਦੇ ਜੋ ਉਸ ਤੋਂ ਬਹੁਤ ਮੁਸ਼ਕਲ ਸਾਂਭ ਹੁੰਦੇ ਤੇ ਪੱਗ ਮਾਸਟਰ ਨੂੰ ਬੰਨਣੀ ਪੈਂਦੀ। ਉਹ ਬੇਦੀ ਨੂੰ ਛੇੜਦਾ ਹੋਇਆ ਕਹਿੰਦਾ, "ਉਇ ਖਾਲਸਿਆ, ਸਕੂਲੋ ਪੜ੍ਹਨ ਆਉਂਦੈ ਕਿ ਪੱਗ ਬਨਾਉਣ?'' ਇਸ ਤਰ੍ਹਾਂ ਬੇਦੀ ਨੇ ਬਚਪਨ ਵਿੱਚ ਹੀ ਘਾਟ ਘਾਟ ਦਾ ਪਾਣੀ ਪੀਣਾ ਸ਼ੁਰੂ ਕਰ ਦਿੱਤਾ।

ਪਠਾਣਕੋਟ ਦੇ ਮਿਲਟਰੀ ਏਰੀਏ 'ਭੜੌਲੀ' ਸਟੇਸ਼ਨ ਉੱਤੇ ਰਹਿੰਦਿਆਂ, ਮਿਲਟਰੀ ਦੇ ਸਮਾਨ ਵਿੱਚੋਂ ਫਟੇ ਇਕ ਗਰਨੇਟ ਦੀ ਡਰਾਉਣੀ ਅਵਾਜ਼ ਬੇਦੀ ਦੇ ਚੇਤਿਆਂ ਵਿੱਚ ਅੱਜ ਵੀ ਵਸੀ ਹੋਈ ਹੈ।

ਰੋਪੜ ਲਾਹੜ ਰਹਿੰਦਿਆਂ ਉਸ ਨੇ ਜੋ ਛੋਟੀ ਲਾਈਨ ਉੱਤੇ ਚਲਣ ਵਾਲੀ ਗੱਡੀ ਦੇ ਝੂਟੇ ਲਏ ਉਹ ਵੀ ਅਜੇ ਤੱਕ ਨਹੀਂ ਭੁੱਲੇ। ਛੋਟੀ ਲਾਈਨ ਦੀ ਗੱਡੀ ਬਹੁਤ ਹੌਲੀ ਚਲਦੀ ਹੈ। ਸ਼ਰਾਰਤੀ ਲੋਕ ਚਲਦੀ ਗੱਡੀ ਚੋਂ ਹੇਠਾਂ ਉਤਰ ਜਾਂਦੇ, ਸ਼ਰਾਰਤਾਂ ਕਰਦੇ ਇਕ ਦੂਜੇ ਨੂੰ ਛੂੰਹਦੇ ਫਿਰ ਚਲਦੀ ਗੱਡੀ ਵਿੱਚ ਚੜ੍ਹ ਜਾਂਦੇ।

ਕੁਝ ਸਮਾਂ ਬੇਦੀ ਤੇ ਛੋਟੀ ਭੈਣ ਨਾਨਕੀਂ ਵੀ ਰਹੇ। ਇਕ ਸਾਲ ਉੱਥੇ ਹੀ ਪੜ੍ਹੇ। ਰੇਲਵੇ ਕੁਆਟਰਾਂ ਵਿੱਚ ਤਾਂ ਬਿਜਲੀ ਹੁੰਦੀ ਸੀ ਪਰ ਪਿੰਡ ਵਿੱਚ ਉਨ੍ਹਾਂ ਨੂੰ ਦੀਵੇ, ਲਾਲਟੇਨ ਜਾਂ ਗੈਸ ਬਾਲ ਕੇ ਪੜ੍ਹਨਾ ਪਿਆ। ਉਹ ਸਾਲ ਪਿੱਛੋਂ ਪਿਤਾ ਜੀ ਕੋਲ ਆ ਗਏ। ਪਿੰਡ ਰਹਿੰਦਿਆਂ ਬੇਦੀ ਨੂੰ ਜਾਤ ਬਰਾਦਰੀ ਦੀ ਕੱਟੜਤਾ ਦੀ ਬਿਮਾਰੀ ਦਾ ਪਤਾ ਲੱਗਾ ਕਿ ਕਿਵੇਂ ਜੱਟ ਆਪਣੇ ਆਪ ਨੂੰ ਚੰਗੇ ਤੇ ਦੂਜੀਆਂ ਜਾਤਾਂ ਦੇ ਲੋਕਾਂ ਨੂੰ ਆਪਣੇ ਤੋਂ ਹੀਣ ਸਮਝਦੇ ਹਨ ਤੇ ਨਫ਼ਰਤ ਕਰਦੇ ਹਨ।

ਜੱਟ ਆਕੜਦਾ ਤਾਂ ਆਪਣੀ ਮਾਲਕੀ ਦੇ ਸਿਰ ਉੱਤੇ ਸੀ ਕਿ ਸਾਰੇ ਉਸ ਕੋਲੋਂ ਫਸਲ ਲੈਣ ਆਉਂਦੇ ਹੱਥ ਅੱਡਦੇ ਹਨ। ਉਹ ਆਪ ਕਿੰਨਿਆਂ ਅੱਗੇ ਹੱਥ ਅੱਡਦਾ ਸੀ ਇਹ ਭੁੱਲ ਜਾਂਦਾ ਸੀ। ਹਲ ਦਾ ਫਾਲਾ ਚੰਡਾਉਣਾ ਹੁੰਦਾ ਤਾਂ ਲੁਹਾਰ ਦੀਆਂ ਮਿਨਤਾਂ ਕਰਦਾ। ਗੱਡੇ ਦਾ ਕੁਝ ਬਣਵਾਉਣਾ ਹੁੰਦਾ ਤਾਂ ਤਰਖਾਣ ਦੀਆਂ ਮਿਨਤਾਂ ਕਰਦਾ। ਝੱਗਾ ਸਿਲਾਉਣਾ ਹੁੰਦਾ ਤਾਂ ਦਰਜ਼ੀ ਦੀਆਂ ਮਿਨਤਾਂ ਕਰਦਾ। ਜੁੱਤੀ ਬਣਵਾਉਣੀ ਹੁੰਦੀ ਤਾਂ ਮੋਚੀ ਦੀਆਂ ਮਿਨਤਾਂ ਕਰਦਾ। ਫਸਲ ਦੀ ਵਾਢੀ ਵੇਲੇ ਕਾਮਿਆਂ ਦੀਆਂ ਮਿਨਤਾਂ ਕਰਦਾ। ਵਿਆਹ-ਸ਼ਾਦੀ ਵੇਲੇ ਉਸ ਨੂੰ ਪੈਸੇ ਦੀ ਤੋਟ ਹੁੰਦੀ ਤਾਂ ਸ਼ਾਹ ਦੀਆਂ ਮਿਨਤਾਂ ਕਰਦਾ। ਉਦੋਂ ਆਕੜ ਕਿੱਥੇ ਰਹਿ ਜਾਂਦੀ। ਅਸਲ ਵਿੱਚ ਗੱਲ ਇਹ ਸੀ ਕਿ ਇਹ ਛੋਟੇ ਛੋਟੇ ਕੰਮਾਂ ਵਾਲੇ ਜ਼ਿਮੀਦਾਰ ਦੀ ਇੱਜ਼ਤ ਕਰਦੇ ਸਨ ਤੇ ਉਸਦੀ ਥੋੜੀ ਬਹੁਤੀ ਵਧੀਕੀ ਕਰਕੇ ਬੋਲਦੇ ਨਹੀਂ ਸਨ ਤਾਂ ਉਹ ਆਪਣੇ ਆਪ ਨੂੰ ਲਾਟ ਸਾਬ ਸਮਝਣ ਲੱਗ ਪਿਆ ਸੀ।

ਜਿਵੇਂ ਗੇਜਾ ਆਪਣੇ ਆਪ ਨੂੰ ਸਮਝਦਾ ਸੀ। ਪਰ ਜਦੋਂ ਬੇਦੀ ਦਾ ਘਸੁੰਨ ਉਸਦੇ ਬੁਥਾੜੇ ਤੇ ਪਿਆ ਤਾਂ ਉਸ ਨੂੰ ਦਿਨੇ ਤਾਰੇ ਨਜ਼ਰ ਆ ਗਏ। ਉਸ ਤੋਂ ਬਾਅਦ ਗੇਜੇ ਦੀ ਹਿੰਮਤ ਨਹੀਂ ਪਈ ਕਿ ਕਿਸੇ ਨੂੰ ਵੀ ਜਾਤ ਬਾਰੇ ਕੁੱਝ ਕਹੇ।

ਨਾਨੇ ਦੇ ਗੁਜਰ ਜਾਣ ਪਿੱਛੋਂ ਨਾਨੀ ਨੇ ਦੋਹਤੇ (ਬੇਦੀ) ਨੂੰ ਇੱਕ ਮੇਲੇ ਵਿੱਚ ਸਮਾਨ ਵੇਚਣ ਭੇਜਿਆ। ਜਿਸ ਮੁੰਡੇ ਨੂੰ ਨਾਲ ਮਦਦ ਲਈ ਭੇਜਿਆ ਉਹ ਫਿਰਤੂ ਸੀ, ਉਹ ਬੇਦੀ ਨੂੰ ਸਮਾਨ ਕੋਲ ਬਿਠਾ ਕੇ ਆਪ ਮੇਲਾ ਦੇਖਣ ਚਲੇ ਗਿਆ। ਬੇਦੀ ਦਾ ਬਾਲ-ਮਨ ਵੀ ਮੇਲੇ ਵਿੱਚ ਜਾਣ ਨੂੰ ਕਾਹਲਾ ਪੈ ਰਿਹਾ ਸੀ। ਉਹ ਮੁੰਡਾ ਮੁੜਿਆ ਤਾਂ ਬੇਦੀ ਵੀ ਸਮਾਨ ਕਿਸੇ ਦੇ ਆਸਰੇ ਛੱਡ ਕੇ ਮੇਲਾ ਦੇਖਣ ਚਲੇ ਗਿਆ। ਜਦੋਂ ਵਾਪਸ ਮੁੜੇ ਤਾਂ, ਨਾ ਤਾਂ ਉਹ ਬੰਦਾ ਹੀ ਉੱਥੇ ਸੀ ਤੇ ਨਾ ਹੀ ਬਹੁਤ ਸਾਰਾ ਸਮਾਨ। ਸ਼ੁਕਰ ਇਹ ਕਿ ਉਹ ਲੋਕ ਬੇਦੀ ਦਾ ਸਾਈਕਲ ਉੱਥੇ ਹੀ ਛੱਡ ਗਏ। ਘਰ ਪਹੁੰਚੇ ਤਾਂ ਨਾਨੀ ਕੋਲੋਂ ਝਿੜਕਾਂ ਤਾਂ ਪਈਆਂ, ਪਰ ਜੋ ਵੱਟਕ ਲੈ ਕੇ ਗਏ ਸਨ ਨਾਨੀ ਉਸ ਨਾਲ ਖੁਸ਼ ਹੋ ਗਈ।

ਜਦੋਂ ਬੇਦੀ ਦੇ ਪਿਤਾ ਜੀ ਦੀ ਬਦਲੀ ਫਲੌਰ ਦੀ ਹੋਈ ਤਾਂ ਰੇਲਵੇ ਕਵਾਟਰਾਂ ਦੇ ਨਾਲ ਬਹੁਤ ਸਾਰੀ ਥਾਂ ਖਾਲੀ ਪਈ ਸੀ। ਬੇਦੀ ਦੀ ਦਾਦੀ ਨੇ ਨੌਕਰ ਦੀ ਮਦਦ ਨਾਲ ਉਸ ਥਾਂ ਨੂੰ ਪੱਧਰਾ ਕਰਕੇ ਉੱਥੇ ਇਕ ਪਾਸੇ ਸਬਜ਼ੀਆਂ ਬੀਜੀਆਂ ਤੇ ਦੂਸਰੇ ਪਾਸੇ ਕਪਾਹ ਬੀਜ ਦਿੱਤੀ। ਸਮੇਂ ਸਿਰ ਕਪਾਹ ਦੇ ਬੂਟਿਆਂ ਨੂੰ ਟੀਂਡੇ ਲੱਗੇ, ਉਹ ਫੱਟੇ ਤਾਂ ਨਰਮ ਨਰਮ ਕਪਾਹ ਖਿੜੀ। ਦਾਦੀ ਨੇ ਬੇਲਣੇ 'ਚ ਵੇਲ ਕੇ ਵੜੇਵੇਂ ਕੱਢ ਕੇ, ਕਪਾਹ ਨੂੰ ਪਿੰਜ ਕੇ ਬੇਦੀ ਨੂੰ ਰਜਾਈ ਬਣਾ ਕੇ ਦਿੱਤੀ।

ਫਲੌਰ ਕਵਾਟਰਾਂ ਦੇ ਨੇੜੇ ਹੀ ਇਕ ਟੂਰਿੰਗ ਟਾਕੀ ਬਣੀ ਹੋਈ ਸੀ। ਚਾਦਰਾਂ ਦਾ ਵਰਗਲਾ ਕਰਕੇ ਉੱਪਰ ਤਰਪਾਲ ਪਾਈ ਹੋਈ ਸੀ। ਉੱਥੇ ਅਕਸਰ ਪੁਰਾਣੀਆਂ ਫਿਲਮਾਂ ਹੀ ਲਗਦੀਆਂ ਸਨ। ਬੇਦੀ ਹੋਰੀਂ ਹੋਰ ਨਿਆਣਿਆਂ ਨਾਲ ਤੱਪੜਾਂ ਉੱਤੇ ਬੈਠ ਕੇ ਫ੍ਰੀ ਦੇਖਦੇ। ਉੱਥੇ ਨੇੜੇ ਹੀ ਬਰਫ ਦੇ ਕਾਰਖਾਨੇ ਵਿੱਚ ਬਾਲਟੀ ਭਰ ਕੇ ਠੰਢਾ ਪਾਣੀ ਅਤੇ ਬਰਫ ਘਰ ਲੈ ਆਉਂਦੇ। ਉਹ ਯਾਦਾਂ ਬੇਦੀ ਜੀ ਦੇ ਦਿਲ ਵਿੱਚ ਉਸੇ ਤਰ੍ਹਾਂ ਸਾਂਭੀਆਂ ਪਈਆਂ ਹਨ।

ਫਲੌਰ ਸਕੂਲ ਵਿੱਚ ਪੜ੍ਹਦਿਆਂ ਬੇਦੀ ਜੀ ਨੂੰ ਇਕ ਨਾਟਕ ਵਿੱਚ ਕੰਮ ਕਰਨ ਦਾ ਮੌਕਾ ਵੀ ਮਿਲਿਆ। ਰੋਲ ਭਾਵੇਂ ਛੋਟਾ ਹੀ ਸੀ ਪਰ ਪ੍ਰਸ਼ੰਸਾ ਹੋਈ। ਮਾਤਾ ਵੱਲੋਂ ਝਿੜਕਾਂ ਦਾ ਪ੍ਰਸ਼ਾਦ ਵੀ ਮਿਲਿਆ, ਕਿਉਂਕਿ ਉਹ ਇਕ ਕੁੜੀ ਦਾ ਰੋਲ ਸੀ। ਉਸ ਰੋਲ ਨੇ ਬੇਦੀ ਜੀ ਨੂੰ ਨਾਟਕ ਕਰਨ ਦਾ ਮੌਕਾ ਦੇ ਦਿੱਤਾ।

ਬੇਦੀ ਜੀ ਪੜ੍ਹਨ ਨੂੰ ਠੀਕ ਸਨ। ਇਸ ਕਰਕੇ ਗਿਆਰ੍ਹਵੀਂ ਵਿੱਚ ਉਨ੍ਹਾਂ ਨੂੰ ਕਲਾਸ ਮੋਨੀਟਰ ਬਣਾਇਆ ਗਿਆ। ਫਿਰ ਸਕੂਲ ਬੁਆਏ ਦਾ ਤਾਜ਼ ਵੀ ਬੇਦੀ ਜੀ ਦੇ ਸਿਰ ਰੱਖਿਆ ਗਿਆ। ਬੇਦੀ ਨੂੰ ਪਤੰਗ ਲੁੱਟਣ ਦਾ ਏਨਾ ਜਨੂਨ ਸੀ ਕਿ ਇਕ ਵਾਰ ਮਾਤਾ ਨੇ ਧੋਬੀ ਕੋਲੋਂ ਪ੍ਰੈਸ ਕੀਤੇ ਕੱਪੜੇ ਲਿਆਉਣ ਲਈ ਭੇਜ ਦਿੱਤਾ। ਬੇਦੀ ਜਿਵੇਂ ਹੀ ਕੱਪੜੇ ਲੈ ਕੇ ਨਿਕਲਿਆ ਸਾਹਮਣੇ ਡੋਰ ਟੁੱਟੀ ਪਤੰਗ ਦਿਸ ਪਈ। ਛੇ-ਸੱਤ ਕੱਪੜੇ ਇਕ ਹੱਥ ਵਿੱਚ ਫੜੀ ਦੂਜੇ ਹੱਥ ਵਿੱਚ ਡੋਰ ਫੜਣ ਦੀ ਕੋਸ਼ਿਸ਼ ਵਿੱਚ ਧੱਕ-ਮ-ਧੱਕਾ ਹੁੰਦਿਆਂ ਪਤੰਗ ਤਾਂ ਭਾਵੇਂ ਫੜ ਲਈ, ਪਰ ਸਾਰੇ ਕੱਪੜੇ ਮਿੱਟੀ ਵਿੱਚ ਰੁਲ ਗਏ। ਮਾਂ ਕੋਲੋਂ ਕੁਟਾਪਾ ਤਾਂ ਫਿਰ ਪੈਣਾ ਸੀ।

1966 ਵਿੱਚ ਫਲੌਰ ਸਤਿਲੁਜ ਦਰਿਆ ਉੱਤੇ ਗੈਮਨ ਇੰਡੀਆ ਵੱਲੋਂ ਪੁਲ ਬਣਾਉਣਾ ਸ਼ੁਰੂ ਕੀਤਾ ਗਿਆ। ਉਨ੍ਹਾਂ ਦੀ ਕੰਪਨੀ ਵਿੱਚ ਬੇਦੀ ਸਾਬ ਮੁਨੀਮ ਦੀ ਕੁਰਸੀ ਉੱਤੇ ਬੈਠੇ ਜਿੰਨਾ ਚਿਰ ਉਹ ਕੰਮ ਚਲਦਾ ਰਿਹਾ।

ਬੇਦੀ ਸਾਬ ਦੇ ਸੁਪਨੇ ਉੱਚੇ ਸਨ। ਉਹ ਇੰਜੀਨੀਅਰ ਬਣਨਾ ਸੋਚ ਰਹੇ ਸਨ। ਪਰ ਸਮੇਂ ਨੇ ਉਨ੍ਹਾਂ ਦਾ ਸਾਥ ਨਾ ਦਿੱਤਾ। ਪਰ ਨਾਲ ਪੜ੍ਹਦੇ ਕੁਝ ਅਮੀਰ ਦੋਸਤਾਂ ਨਾਲ ਰਹਿ ਕੇ ਕਾਲਜੀਏਟੀ ਫੇਰੀ ਤੋਰੀ ਖੂਬ ਕੀਤੀ।

ਜਦੋਂ ਬੇਦੀ ਦੇ ਪਿਤਾ ਅਲਾਵਲਪੁਰ ਨੌਕਰੀ ਕਰਦੇ ਸਨ, ਉਦੋਂ ਉਨ੍ਹਾਂ ਉੱਤੇ ਇਕ ਕੇਸ ਪੈ ਗਿਆ। ਪਿਤਾ ਨੂੰ ਜੇਲ ਹੋ ਗਈ। ਸਾਰਾ ਪਰਵਾਰ ਸਕਤੇ ਵਿੱਚ ਆ ਗਿਆ। ਬੇਦੀ ਨੂੰ ਪੜ੍ਹਾਈ ਛੱਡ ਕੇ ਨੌਕਰੀ ਕਰਨੀ ਪੈ ਗਈ। ਪਿਤਾ ਦੀ ਤਿੰਨ ਮਹੀਨੇ ਪਿੱਛੋਂ ਜਮਾਨਤ ਹੋ ਗਈ। ਮੁਕੱਦਮਾ ਚੱਲਦਾ ਰਿਹਾ। ਨੌਕਰੀ ਤੇ ਬਹਾਲ ਨਾ ਹੋ ਸਕੇ। ਬੇਦੀ ਨੂੰ ਜਲੰਧਰ ਲੀਡਰ ਵਾਲਵ ਇੰਜੀਨੀਅਰਿੰਗ ਵਿੱਚ ਸਟੋਰ ਕੀਪਰ ਦੀ ਨੌਕਰੀ ਮਿਲ ਗਈ। ਉੱਥੇ ਤਿੰਨ ਸ਼ਿਫਟਾਂ ਚਲਦੀਆਂ ਸਨ। ਬੇਦੀ ਨੂੰ ਦੋ ਵਜੇ ਛੁੱਟੀ ਹੁੰਦੀ ਤਾਂ ਉੱਥੇ ਹੀ ਮਸ਼ੀਨਾਂ ਸਾਫ਼ ਕਰਨ ਲਈ ਰੱਖੀਆਂ ਪੁਰਾਣੀਆਂ ਸਾੜੀਆਂ ਵਿਛਾ ਕੇ ਸੌਂ ਜਾਂਦੇ। ਸਵੇਰੇ ਉੱਠ ਕੇ ਪਿੰਡ ਚਲੇ ਜਾਂਦੇ। ਏਥੇ ਕੰਮ ਕਰਦਿਆਂ ਹੀ ਬੇਦੀ ਜੀ ਨੇ ਗਿਆਨੀ, ਬੀ.ਏ. ਤੇ ਐਮ.ਏ. ਦੀ ਪੜ੍ਹਾਈ ਕੀਤੀ। ਇਸ ਦੇ ਨਾਲ ਨਾਲ ਕਹਾਣੀ ਲੇਖਨ ਵੀ ਕੀਤਾ। ਬਹੁਤ ਸਾਰੀਆਂ ਕਹਾਣੀਆਂ ਵਿੱਚੋਂ 'ਰਕਤਪਾਤ', 'ਮੇਰਾ ਘਰ' ਅਤੇ 'ਜੰਗਲ ਵੱਲੋਂ ਵਾਪਸੀ' ਖਾਸ ਕਹਾਣੀਆਂ ਹਨ ਜੋ ਜਨ ਸਾਹਿਤ-ਜਾਗ੍ਰਤੀ-ਹਾਣੀ ਅਤੇ ਅਕਾਲੀ ਪੱਤ੍ਰਿਕਾ ਵਿੱਚ ਛਪੀਆਂ।

ਲੀਡਰ ਵਿੱਚ ਕੰਮ ਕਰਦਿਆਂ ਬੇਦੀ ਜੀ ਨੂੰ ਥੋੜਾ ਚਿਰ ਹੀ ਹੋਇਆ ਸੀ ਕਿ ਉੱਥੇ ਯੂਨੀਅਨ ਬਣਾਉਣ ਲਈ ਕਾਮਿਆਂ ਨੇ ਹੜਤਾਲ ਕਰ ਦਿੱਤੀ। ਬੇਦੀ ਜੀ ਨੂੰ ਕਾਮਿਆਂ ਦੀ ਐਕਸ਼ਨ ਕਮੇਟੀ ਦਾ ਕਨਵੀਨਰ ਬਣਾਇਆ ਗਿਆ। ਹੜਤਾਲ ਕਾਫੀ

ਲੰਬੀ ਹੋ ਗਈ। ਸਿਆਸੀ ਪਾਰਟੀਆਂ ਵਾਲੇ ਆਪਣੀਆਂ ਰੋਟੀਆਂ ਸੇਕਣ ਲੱਗੇ। ਹੜਤਾਲ ਫੇਲ ਹੋ ਗਈ। ਬੇਦੀ ਜੀ ਦੀ ਨੌਕਰੀ ਹੀ ਨਹੀਂ ਗਈ ਵਰੰਟ ਵੀ ਨਿਕਲੇ ਤੇ ਜੇਲ ਵੀ ਜਾਣਾ ਪਿਆ। ਸਿਆਸੀ ਲੀਡਰਾਂ ਨੇ ਆਪਣਾ ਅਸਲ ਰੰਗ ਦਿਖਾ ਦਿੱਤਾ ਸੀ। ਸਾਰੇ ਭੱਜ ਗਏ। ਬਹੁਤ ਚਿਰ ਬਾਅਦ ਬੇਦੀ ਜੀ ਨੇ ਇਸ ਹੜਤਾਲ ਨੂੰ ਮੁੱਖ ਰੱਖ ਕੇ ਇਕ ਨਾਵਲ ਲਿਖਿਆ। ਉਸ ਦਾ ਨਾਮ ਹੈ 'ਦਾਅ ਪੇਚ'।

ਬੇਰੁਜਗਾਰ ਬੇਦੀ ਨੌਕਰੀ ਲੱਭਦੇ ਲੱਭਦੇ 'ਕੌਮੀ ਦਰਦ' ਅਖਬਾਰ ਦੇ ਦਫ਼ਤਰ ਜਾ ਵੜੇ। ਨੌਕਰੀ ਤਾਂ ਮਿਲੀ ਪਰ ਬਿਨਾ ਤਨਖਾਹ ਤੋਂ। ਹੈ ਨਾ ਅਜੀਬ ਗੱਲ ? 'ਕੌਮੀ ਦਰਦ' ਦੇ ਸੰਪਾਦਕ ਸਨ ਭਰਪੂਰ ਸਿੰਘ ਬਲਬੀਰ। ਗੱਲ ਕਰਦਿਆਂ ਉਨ੍ਹਾਂ ਕਿਹਾ, "ਕੰਮ ਉੱਤੇ ਤਾਂ ਭਾਂਵੇਂ ਅੱਜ ਆ ਜਾ, ਪਰ ਤਨਖਾਹ ਨਾ ਮੰਗੀਂ। ਤਨਖਾਹ ਨਹੀਂ ਮਿਲਣੀ।" ਪਤਾ ਨਹੀਂ ਕੀ ਸੋਚ ਕੇ ਬੇਦੀ ਜੀ ਉੱਥੇ ਕੰਮ ਕਰਨ ਲੱਗ ਪਏ। ਮਹੀਨੇ ਬਾਅਦ ਪੀਤੀ ਚਾਹ ਦੇ ਵੀ ਪੈਸੇ ਪੱਲਿਓਂ ਦੇਣੇ ਪਏ। ਇਸ ਤਰ੍ਹਾਂ ਤਿੰਨ ਚਾਰ ਮਹੀਨੇ ਲੰਘ ਗਏ, ਫਿਰ ਚਾਹ ਦੇ ਪੈਸੇ ਦਫਤਰ ਵੱਲੋਂ ਦਿੱਤੇ ਜਾਣ ਲੱਗੇ ਪਰ ਤਨਖਾਹ ਨਾ ਮਿਲੀ। ਇਕ ਦਿਨ ਟੋਹਰਾ ਸਾਬ੍ਹ ਅਖਬਾਰ ਦਾ ਹਿਸਾਬ ਦੇਖਣ ਦਫਤਰ ਆਏ ਤਾਂ ਬੇਦੀ ਜੀ ਨੇ ਉਨ੍ਹਾਂ ਨਾਲ ਗੱਲ ਕੀਤੀ। ਉਨ੍ਹਾਂ ਪੁੱਛਿਆ ਕੁਆਲੀਫਿਕੇਸ਼ਨ ਕੀ ਹੈ ? ਬੇਦੀ ਨੇ ਦੱਸਿਆ ਐਮ.ਏ.। "ਚੱਲ ਮੇਰੇ ਨਾਲ ਅੰਮ੍ਰਿਤਸਰ, ਏਥੇ ਕੀ ਕਰਦੈ ?" ਇਸ ਤਰ੍ਹਾਂ ਬੇਦੀ ਜੀ ਦੀ ਬਗੈਰ ਤਨਖਾਹ ਵਾਲੀ ਨੌਕਰੀ ਛੁੱਟ ਗਈ। ਟੋਹਰਾ ਸਾਬ੍ਹ ਨੇ ਅੰਮ੍ਰਿਤਸਰ ਲੈ ਜਾ ਕੇ ਬੇਦੀ ਜੀ ਨੂੰ 'ਗੁਰਦੁਆਰਾ ਗ਼ਜ਼ਟ' ਅਤੇ 'ਗੁਰਮਤਿ ਪ੍ਰਕਾਸ਼' ਜੋ ਕਮੇਟੀ ਵੱਲੋਂ ਪ੍ਰਕਾਸ਼ਿਤ ਹੁੰਦੇ ਸਨ, ਉਨ੍ਹਾਂ ਦਾ ਸੰਪਾਦਕ ਬਣਾ ਦਿੱਤਾ।

ਅੰਮ੍ਰਿਤਸਰ ਦਾ 400 ਸਾਲਾ ਸਥਾਪਨਾ ਦਿਵਸ ਮਨਾਇਆ ਜਾਣਾ ਸੀ। ਡਾ. ਗੁਰਦਿਆਲ ਸਿੰਘ ਫੁੱਲ ਜੀ ਨੂੰ ਕਹਿ ਕੇ ਇਕ ਨਾਟਕ ਲਿਖਵਾਇਆ ਗਿਆ। ਜਿਸ ਨੂੰ ਬੇਦੀ ਸਣੇ 32 ਕਲਾਕਾਰਾਂ ਨੇ ਓਪਨ ਏਅਰ ਥੀਏਟਰ ਗਾਂਧੀ ਗਰਾਂਉਂਡ ਵਿੱਚ ਖੇਡਿਆ।

ਐਮਰਜੈਂਸੀ ਦੇ ਵਿਰੁੱਧ ਅਕਾਲੀਆਂ ਨੇ ਮੋਰਚਾ ਲਾ ਦਿੱਤਾ। ਇਸ਼ਤਿਹਾਰ ਛਾਪਣ ਦੀ ਸਾਰੀ ਜਿੰਮੇਵਾਰੀ ਬੇਦੀ ਨੂੰ ਦਿੱਤੀ ਗਈ। ਇਸ਼ਤਿਹਾਰ 'ਕੌਮੀ ਦਰਦ' ਜਲੰਧਰ ਵਿੱਚ ਛੱਪਣੇ ਸਨ। ਫਿਰ ਉਨ੍ਹਾਂ ਨੂੰ ਅੰਮ੍ਰਿਤਸਰ ਅਤੇ ਹੋਰ ਥਾਂਵਾਂ 'ਤੇ ਲੈ ਕੇ ਜਾਣਾ ਵੀ ਬੇਦੀ ਜੀ ਦੇ ਹਿੱਸੇ ਹੀ ਸੀ। ਬੇਦੀ ਜੀ ਚਾਰ ਪੰਜ ਸੌ ਇਸ਼ਤਿਹਾਰ ਛਾਪਦੇ ਤੇ ਪੁਲਿਸ ਤੋਂ ਬਚਣ ਲਈ ਬਿਸਤਰੇ ਬੰਨ ਵਿੱਚ ਲਪੇਟ ਕੇ ਲੈ ਜਾਂਦੇ। ਇਕ ਵਾਰ ਦੋ ਬਿਸਤਰੇ ਬੰਨ ਭਰ ਕੇ ਇਸ਼ਤਿਹਾਰ ਅਨੰਦਪੁਰ ਲੈ ਕੇ ਗਏ। ਬਸ ਵਿੱਚੋਂ ਜਿਧਰੋਂ ਸਵਾਰੀਆਂ ਉਤਰ ਰਹੀਆਂ ਸਨ, ਅੱਗੇ ਪੁਲਿਸ ਖੜ੍ਹੀ ਸੀ। ਬੇਦੀ ਜੀ ਬੱਸ ਵਿੱਚੋਂ ਨਿਕਲ ਕੇ ਇਕ ਰਿਕਸ਼ਾ ਵਾਲੇ ਨੂੰ ਦੂਜੇ ਪਾਸੇ ਖੜ੍ਹਾ ਕਰਕੇ ਉੱਪਰ ਚੜ੍ਹੇ ਤੇ ਇਕ ਬਿਸਤਰਾ ਰਿਕਸ਼ੇ ਵਾਲੇ ਨੂੰ ਫੜਾਇਆ ਤੇ ਉਤਰ ਕੇ ਚਲੇ ਗਏ। ਦੂਸਰਾ ਬੰਦਾ ਜਦੋਂ ਬਿਸਤਰਾ ਰਿਕਸ਼ੇ ਵਾਲੇ ਨੂੰ ਫੜਾਉਣ ਲੱਗਾ ਤਾਂ ਉਹ ਫੱਟ ਗਿਆ। ਸਾਰੇ ਇਸ਼ਤਿਹਾਰ ਖਿੱਲਰ ਗਏ। ਨਾਲ ਦਾ ਬੰਦਾ ਬੱਸ ਤੋਂ ਪਿਛਲੇ ਪਾਸੇ ਛਾਲ ਮਾਰ ਕੇ ਦੌੜ ਗਿਆ। ਪੁਲਿਸ ਇਸ਼ਤਿਹਾਰ ਦੇਖਦੀ ਰਹਿ ਗਈ।

ਅੰਮ੍ਰਿਤਸਰ ਕਮੇਟੀ ਦੀ ਨੌਕਰੀ ਕਰਦਿਆਂ ਬੇਦੀ ਜੀ ਨੂੰ ਅੰਮ੍ਰਿਤ ਵੀ ਛਕਣਾ ਪਿਆ। ਕਮੇਟੀ ਦੇ ਹੋਰ ਕਾਮਿਆਂ ਵਾਂਗੂੰ ਇਹ ਵੀ ਦਿਖਾਵੇ ਦਾ ਹੀ ਸੀ। ਘਰ ਨਿਵੇਕਲਾ ਜਿਹਾ ਮਿਲਿਆ ਹੋਇਆ ਸੀ। ਜਿੱਥੇ ਬਹੁਤ ਸਾਰੇ ਲੇਖਕ ਦੋਸਤ ਆ ਕੇ ਸ਼ਾਮ ਰੰਗੀਨ ਕਰਦੇ ਸਨ। ਕਮੇਟੀ ਦਾ ਸੈਕਟਰੀ, ਬੇਦੀ ਜੀ ਨਾਲ ਕੁੱਝ ਔਖਾ ਰਹਿੰਦਾ ਸੀ। ਉਸ ਨੇ ਪ੍ਰਧਾਨ ਜੀ ਨਾਲ ਜਾ ਕੇ ਬੇਦੀ ਦੇ ਘਰ ਦੀ ਤਲਾਸ਼ੀ ਲਈ ਤਾਂ ਇਕ ਪਰਛੱਤੀ ਉੱਤੋਂ ਸ਼ਰਾਬ ਦੀਆਂ ਬੋਤਲਾਂ ਦਾ ਜਖੀਰਾ ਮਿਲਿਆ। ਘਰ ਉਹ ਕਮੇਟੀ ਦਾ ਹੀ ਸੀ। ਪਰੂਫ਼ ਕੋਈ ਨਾ ਮਿਲਿਆ ਕਿ ਉਹ ਬੋਤਲਾਂ ਦਾ ਜਖੀਰਾ ਕਿਸ ਵੱਲੋਂ ਜਮ੍ਹਾਂ ਕੀਤਾ ਹੈ।

ਅੰਮ੍ਰਿਤਸਰ ਰਹਿੰਦਿਆਂ ਹੀ ਬੇਦੀ ਜੀ ਦੀ ਵਿਆਹ ਬਾਰੇ ਪੁੱਛ ਪੜਤਾਲ ਹੋਣ ਲੱਗੀ। ਕਈ ਥਾਂਵਾਂ ਤੇ ਗੱਲ ਹੁੰਦੀ ਆਖਰ ਗੱਲ ਪੱਕੀ ਹੋ ਗਈ। ਬੇਦੀ ਜੀ ਚਾਹੁੰਦੇ ਸਨ ਕਿ ਉਨ੍ਹਾਂ ਦੀ ਭੈਣ ਦੀ ਸ਼ਾਦੀ ਪਹਿਲਾਂ ਹੋ ਜਾਏ। ਸੋ 4 ਫਰਵਰੀ ਨੂੰ ਭੈਣ ਦੀ ਸ਼ਾਦੀ ਪੱਕੀ ਹੋਈ ਤੇ ਦੂਸਰੇ ਦਿਨ 5 ਫਰਵਰੀ 1978 ਨੂੰ ਬੇਦੀ ਜੀ ਵੀ ਬੀਬੀ ਬਲਵੀਰ ਕੌਰ ਨੂੰ ਲੈਣ ਲਈ ਘੋੜੀ ਚੜ੍ਹ ਗਏ। ਘੋੜੀ ਤਾਂ ਉਹ ਚੜ੍ਹ ਗਏ ਪਰ ਪੈਸੇ ਦੀ ਥੋੜ੍ਹ ਨੇ ਘੋੜੀ ਚੜ੍ਹਣ ਦੀ ਲਾਲੀ ਮੂੰਹ ਤੇ ਨਹੀਂ ਆਉਣ ਦਿੱਤੀ।

ਕੋਈ ਮੰਨੇ ਚਾਹੇ ਨਾ ਮੰਨੇ, ਸਮਾਂ ਬਹੁਤ ਤਾਕਤਵਰ ਹੈ। ਬੰਦੇ ਨੇ ਉਹ ਕਦੇ ਸੋਚਿਆ ਹੀ ਨਹੀਂ ਹੁੰਦਾ ਜੋ ਅਚਾਨਕ ਸਮੇਂ ਦੇ ਗੇੜ ਵਿੱਚ ਹੋ ਜਾਂਦਾ ਹੈ। ਬੇਦੀ ਜੀ ਨੇ ਵੀ ਕਦੇ ਨਹੀਂ ਸੀ ਸੋਚਿਆ ਕਿ ਉਹ ਦੂਰਦਰਸ਼ਨ ਦੀ ਸਕਰੀਨ ਉੱਤੇ ਖਬਰਾਂ ਪੜ੍ਹਦੇ ਦਿਸਣਗੇ। ਅਚਾਨਕ ਹੀ ਅਜਿਹਾ ਮੌਕਾ ਬਣ ਗਿਆ ਕਿ ਲੋਕ ਸਭਾ ਦੀ ਕਾਰਵਾਈ ਪੜ੍ਹਨ ਲਈ ਉਨ੍ਹਾਂ ਨੂੰ ਦੂਰਦਰਸ਼ਨ ਜਾਣਾ ਪਿਆ। ਇਸ ਤੋਂ ਬਾਅਦ ਬੇਦੀ ਜੀ ਨੂੰ ਦੂਰਦਰਸ਼ਨ ਦੇ ਪ੍ਰੋਗਰਾਮ ਵੀ ਮਿਲਣ ਲੱਗੇ।

ਜਦੋਂ ਸ਼੍ਰੋਮਣੀ ਕਮੇਟੀ ਦੀ ਨੌਕਰੀ ਤਿਆਗੀ ਤਾਂ ਬੇਦੀ ਜੀ ਜਲੰਧਰ ਆ ਗਏ। ਹਿੰਦ ਸਮਾਚਾਰ ਨੇ ਪੰਜਾਬੀ ਅਖਬਾਰ 'ਜਗਬਾਣੀ' ਸ਼ੁਰੂ ਕੀਤਾ ਤਾਂ ਰਮੇਸ਼ ਚੰਦਰ ਜੀ ਨੇ ਬੇਦੀ ਜੀ ਨੂੰ

ਉਸ ਵਿੱਚ ਕੰਮ ਕਰਨ ਲਈ ਕਿਹਾ। ਇਸ ਤਰ੍ਹਾਂ ਉਹ 'ਜਗਬਾਣੀ' ਵਿੱਚ ਮੈਗਜ਼ੀਨ ਸਬ ਐਡੀਟਰ ਬਣ ਗਏ। ਇਸ ਤੋਂ ਪਹਿਲਾਂ ਉਨ੍ਹਾਂ ਨੇ 'ਲੋਕਤਾ' ਨਾਮ ਦਾ ਮੈਗਜੀਨ ਕੱਢਣਾ ਚਾਲੂ ਕੀਤਾ ਸੀ ਪਰ ਉਸ ਦੇ ਤਿੰਨ ਚਾਰ ਅੰਕ ਹੀ ਉਹ ਕੱਢ ਸਕੇ। ਬੇਦੀ ਸਾਬ੍ਹ ਨੂੰ ਹੋਰ ਪਾਸਿਆਂ ਤੋਂ ਵੀ ਸੱਦੇ ਆਉਂਦੇ ਰਹੇ ਪਰ ਕੋਈ ਨਾ ਕੋਈ ਬਹਾਨਾ ਬਣਦਾ ਰਿਹਾ, ਬੇਦੀ ਜਲੰਧਰ ਨਾ ਛੱਡ ਸਕੇ ਕਿਉਂਕਿ 'ਜਗਬਾਣੀ' ਦੇ ਮੈਗਜ਼ੀਨ ਐਡੀਟਰ ਦੀ ਕੁਰਸੀ ਕਿਸੇ ਹੋਰ ਦਾ ਭਾਰ ਸਹਿਣ ਨੂੰ ਤਿਆਰ ਨਹੀਂ ਸੀ।

ਦਹਿਸ਼ਤਗਰਦੀ ਦੇ ਦਿਨਾਂ ਵਿੱਚ ਬੇਦੀ ਨੂੰ ਵੀ ਬਹੁਤ ਸਾਰੀਆਂ ਮੁਸੀਬਤਾਂ ਨਾਲ ਦੋ-ਚਾਰ ਹੋਣਾ ਪਿਆ। ਅਖਬਾਰ ਦੇ ਫਿਲਮ ਮੈਗਜ਼ੀਨ ਲਈ ਉਨ੍ਹਾਂ ਨੂੰ ਦੋ ਤਿੰਨ ਮਹੀਨੇ ਪਿੱਛੋਂ ਮੁੰਬਈ ਜਾਣਾ ਪੈਂਦਾ ਸੀ। ਏਸੇ ਸਿਲਸਿਲੇ ਵਿੱਚ ਉਹ ਮੁੰਬਈ ਗਏ ਹੋਏ ਸਨ। ਪੰਜਾਬੀ ਐਕਟਰ ਦੀਪ ਢਿੱਲੋਂ ਵੀ ਉਨ੍ਹਾਂ ਨਾਲ ਹੀ ਲੋਕਲ ਟ੍ਰੇਨ ਵਿੱਚ ਰਾਤ ਨੂੰ ਸਫਰ ਕਰ ਰਿਹਾ ਸੀ। ਦੋਹਾਂ ਦੀ ਅੱਖ ਲੱਗ ਗਈ। ਕਿਸੇ ਨੇ ਬੇਦੀ ਜੀ ਦੇ ਮੋਢੇ ਤੇ ਹੱਥ ਰੱਖਿਆ। ਬੇਦੀ ਹੁਰਾਂ ਅੱਖਾਂ ਖੋਲ੍ਹੀਆਂ ਤਾਂ ਉਸ ਬੰਦੇ ਨੇ ਇਸ਼ਾਰਾ ਕੀਤਾ ਤੇ ਬੇਦੀ ਨੂੰ ਦਰਵਾਜ਼ੇ ਕੋਲ ਲੈ ਗਿਆ। ਉਸ ਦੇ ਦੋ ਸਾਥੀ ਹੋਰ ਖੜ੍ਹੇ ਸਨ। 'ਤੁਸੀਂ ਲੋਕ ਪੰਜਾਬ ਵਿੱਚ ਹਿੰਦੂਆਂ ਨੂੰ ਗੱਡੀਆਂ ਬੱਸਾਂ ਵਿੱਚੋਂ ਉਤਾਰ ਕੇ ਮਾਰ ਰਹੇ ਹੋ।' ਸੁਣਦਿਆਂ ਹੀ ਬੇਦੀ ਜੀ ਸਕਤੇ ਵਿੱਚ ਆ ਗਏ। ਇਸ ਤੋਂ ਪਹਿਲਾਂ ਕਿ ਉਹ ਬੰਦੇ ਬੇਦੀ ਨਾਲ ਕੁੱਝ ਗਲਤ ਕਰਦੇ ਦੀਪ ਢਿੱਲੋਂ ਜਾ ਪਹੁੰਚਾ। ਬੇਦੀ ਜੀ ਦੀ ਜਾਨ ਬੱਚ ਗਈ।

ਬੇਦੀ ਜੀ ਇਸ ਗੱਲ ਦੀ ਖੁਸ਼ੀ ਜਾਹਰ ਕਰਦੇ ਹਨ ਕਿ ਉਨ੍ਹਾਂ ਦਹਿਸ਼ਤ ਭਰੇ ਦਿਨਾਂ ਵੇਲੇ ਅੱਜ ਵਾਲਾ ਟੀ.ਵੀ. ਤੇ ਮੀਡੀਆ ਨਹੀਂ ਸੀ ਜੋ ਗੱਲ ਦਾ ਗੜੁੱਲ ਬਣਾ ਦਿੰਦਾ ਹੈ। ਬਲਦੀ 'ਤੇ ਤੇਲ ਪਾਉਣ ਦਾ ਕੰਮ ਕਰਦਾ ਹੈ।

ਮੁੰਬਈ ਆਉਂਦੇ-ਜਾਂਦੇ ਬੇਦੀ ਜੀ ਦੇ ਫਿਲਮ ਨਗਰੀ ਵਿੱਚ ਕਈ ਦੋਸਤ ਬਣ ਗਏ। ਉਨ੍ਹਾਂ ਦੀਆਂ ਗੱਲਾਂ ਵਿੱਚ ਆ ਕੇ ਬੇਦੀ ਜੀ ਨੇ ਜੱਗਬਾਣੀ ਦੀ ਨੌਕਰੀ ਛੱਡੀ ਤੇ ਜੋ ਮਾਇਆ ਪੱਲੇ ਸੀ ਉਹ ਲੈ ਕੇ ਮੁੰਬਈ ਪਹੁੰਚ ਗਏ। ਜਦੋਂ ਮਿੱਤਰ ਲੋਕਾਂ ਨੂੰ ਪਤਾ ਲੱਗਾ ਕਿ ਬੇਦੀ ਹੁਣ ਪੱਤਰਕਾਰ ਨਹੀਂ, ਏਥੇ ਲੇਖਕ ਬਣਨ ਆਇਆ ਹੈ, ਹੌਲੀ ਹੌਲੀ ਬਹੁਤ ਮਿੱਤਰਾਂ ਨੇ ਨਜ਼ਰਾਂ ਘੁਮਾ ਲਈਆਂ। ਬੇਦੀ ਜੀ ਨੇ ਵੀ ਦੋ ਮਹੀਨੇ ਜੁੱਤੀਆਂ ਘਸਾਈਆਂ, "ਲੌਟ ਕੇ ਬੁੱਧੂ ਘਰ ਕੋ ਆਏ'' ਤੇ ਖਾਲੀ ਹੋ ਕੇ ਘਰ ਨੂੰ ਆ ਗਏ।

ਬੇਦੀ ਜੀ ਨੇ ਪਹਿਲਾਂ ਗ਼ਜ਼ਲ ਲਿਖੀ, ਫਿਰ ਕਹਾਣੀ ਤੇ ਫਿਰ ਨਾਵਲ। ਨਾਵਲ ਉੱਤੇ ਉਨ੍ਹਾਂ ਦਾ ਹੱਥ ਟਿੱਕ ਗਿਆ। ਉਨ੍ਹਾਂ ਦੇ ਤਿੰਨ ਨਾਵਲ ਅੰਗ੍ਰੇਜ਼ੀ ਵਿੱਚ ਅਨੁਵਾਦ ਹੋਏ। (1) ਕਾਸ਼ (Her flight to the love nest) (2) ਰੰਗ ਤਮਾਸ਼ਾ (Across the Border) (3) ਸੰਗਲ ਨਾ ਫੜ (Don't Hold the Chain)

2004 ਵਿੱਚ ਅਮਰੀਕਾ ਸਰਕਾਰ ਵੱਲੋਂ ਭਾਰਤ ਦੇ ਤਿੰਨ ਪੱਤਰਕਾਰਾਂ ਨੂੰ ਅਮਰੀਕਾ ਆਉਣ ਦਾ ਸੱਦਾ ਦਿੱਤਾ ਗਿਆ। ਉਨ੍ਹਾਂ ਵਿੱਚ ਕੁਲਦੀਪ ਸਿੰਘ ਬੇਦੀ ਵੀ ਸੀ। ਬੇਦੀ ਜੀ ਨੇ ਆਪਣੀਆਂ ਵਿਦੇਸ਼ੀ ਯਾਤਰਾਵਾਂ ਦਾ ਵਰਨਣ ਕਰਦਿਆਂ ਉੱਥੋਂ ਦੇ ਕੁੱਝ ਅਨੁਭਵ ਲਿਖੇ ਹਨ। ਜਿਨ੍ਹਾਂ ਤੋਂ ਸਾਨੂੰ ਸਲੀਕਾ, ਸਪੱਸ਼ਟਤਾ ਦੀ ਸਿੱਖਿਆ ਦੇ ਰੰਗ ਮਿਲਦੇ ਹਨ। ਇਕ ਵਾਰ ਉਹ ਕਿਸੇ ਦੇ ਘਰ ਰਾਤ ਦੇ ਖਾਣੇ 'ਤੇ ਗਏ। ਤਿੰਨ ਚਾਰ ਸੱਜਣ ਸਨ। ਰਾਤ ਦਾ ਖਾਣਾ ਤੇ ਸ਼ਰਾਬ ਨਾ ਹੋਵੇ ਇਹ ਹੋ ਨਹੀਂ ਸਕਦਾ। ਮੀਆਂ ਬੀਵੀ ਖਾਣਾ ਬਣਾ ਅਤੇ ਪਰੋਸ ਰਹੇ ਸਨ। ਔਰਤ ਨੇ ਸਵੇਰੇ ਕੰਮ ਉੱਤੇ ਜਾਣਾ ਸੀ ਪਰ ਮਹਿਮਾਨ ਗਲਾਸੀ ਛੱਡਣ ਨੂੰ ਤਿਆਰ ਨਹੀਂ ਸਨ। "ਖਾਣਾ ਤਿਆਰ ਹੈ, ਜਦੋਂ ਖਾਣਾ ਹੋਵੇ ਇਨ੍ਹਾਂ (ਪਤੀ) ਨੂੰ ਦਸ ਦੇਣਾ, ਪਰੋਸ ਦੇਣਗੇ। ਮੈਂ ਸਵੇਰੇ ਡਿਊਟੀ 'ਤੇ ਜਾਣਾ ਹੈ ਇਸ ਲਈ ਮੈਂ ਸੌਣ ਲੱਗੀ ਹਾਂ।''

ਬੇਦੀ ਜੀ ਉੱਥੋਂ ਇਹ ਸਿੱਖ ਕੇ ਆਏ ਕਿ ਲੋੜ ਪੈਣ ਤੇ ਘਰਵਾਲੀ ਨਾਲ ਕੰਮ ਵਿੱਚ ਹੱਥ ਵਟਾ ਲੈਣ ਨਾਲ ਆਦਮੀ ਦਾ ਕੁੱਝ ਨਹੀਂ ਘੱਟਦਾ। ਸਗੋਂ ਆਪਸੀ ਪਿਆਰ ਵਿੱਚ ਵਾਧਾ ਹੁੰਦਾ ਹੈ। ਘਰ ਵਿੱਚ ਖੁਸ਼ੀ ਦਾ ਮਹੌਲ ਬਣਿਆ ਰਹਿੰਦਾ ਹੈ। ਉਹ ਵੀ ਹੁਣ ਬੀਬੀ ਬਲਵੀਰ ਕੌਰ ਦਾ ਕੰਮ ਵਿੱਚ ਹੱਥ ਵਟਾ ਕੇ ਖੁਸ਼ੀ ਮਹਿਸੂਸ ਕਰਦੇ ਹਨ।

ਬੇਦੀ ਜੀ ਨੇ ਪੀ.ਐਚ.ਡੀ. ਕਰਕੇ ਡਾਕਟਰ ਬਣਨਾ ਚਾਹਿਆ ਸੀ ਪਰ ਬਹੁਤ ਭੱਜ ਨੱਠ ਕਰਨ ਤੋਂ ਬਾਅਦ ਵੀ ਉਨ੍ਹਾਂ ਦਾ ਇਹ ਸੁਪਨਾ ਪੂਰਾ ਨਾ ਹੋ ਸਕਿਆ।

ਕੋਰੋਨਾ ਦੇ ਪ੍ਰਕੋਪ ਨੇ ਬਹੁਤ ਕੁੱਝ ਬਦਲ ਦਿੱਤਾ ਹੈ। ਇਨ੍ਹਾਂ ਦਿਨਾਂ ਵਿੱਚ ਹੀ ਬੇਦੀ ਜੀ ਅਖਬਾਰ ਤੋਂ ਰਿਟਾਇਰ ਹੋ ਗਏ ਹਨ, ਹੁਣ ਉਹ ਘਰ ਬੈਠੇ ਆਪਣੇ ਅਧੂਰੇ ਰਹਿ ਗਏ ਕੰਮ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਉਨ੍ਹਾਂ ਨੇ ਆਪਣੀ ਸਵੈ-ਜੀਵਨੀ "ਕਥਨਾ ਕਰੜਾ ਸਾਰ'' ਲਿਖ ਕੇ ਪਾਠਕਾਂ ਅੱਗੇ ਪੇਸ਼ ਕਰ ਦਿੱਤੀ ਹੈ। ਉਨ੍ਹਾਂ ਨੌਕਰੀ ਛੱਡੀ ਹੈ ਕਲਮ ਨਹੀਂ ਛੱਡੀ। ਉਮੀਦ ਹੈ ਜਲਦ ਹੀ ਕੋਈ ਨਵਾਂ ਨਾਵਲ ਉਹ ਪਾਠਕਾਂ ਦੇ ਰੂ-ਬ-ਰੂ ਕਰਨਗੇ। ਹੁਣੇ-ਹੁਣੇ ਭਾਸ਼ਾ ਵਿਭਾਗ ਨੇ ਬੇਦੀ ਜੀ ਨੂੰ ਸਾਲ 2015 ਲਈ 'ਸ਼੍ਰੋਮਣੀ ਪੱਤਰਕਾਰ' ਦੇ ਸਨਮਾਨ ਦਾ ਐਲਾਨ ਕੀਤਾ ਹੈ। ਸਾਡੇ ਵੱਲੋਂ ਬੇਦੀ ਜੀ ਨੂੰ ਬਹੁਤ ਬਹੁਤ ਵਧਾਈ।

ਸੰਪਰਕ: 98762-08542

# ਆਯੁਰਵੇਦ ਦਾ ਮੌਸਮ ਵਿਗਿਆਨ

*-ਡਾ. ਚੇਤਨ ਮਹਿਤਾ*

ਪਿਛਲੇ ਦਿਨੀਂ ਅਸੀਂ ਸਾਰਿਆਂ ਨੇ ਮਕਰ ਸੰਕਰਾਂਤੀ ਦਾ ਤਿਉਹਾਰ ਬੜ੍ਹੇ ਚਾਅ ਅਤੇ ਉਤਸਾਹ ਨਾਲ ਮਨਾਇਆ । ਪੋਹ ਦੇ ਮਹੀਨੇ ਜਦੋਂ ਸੂਰਜ ਧਨੂ ਰਾਸ਼ੀ ਛੱਡ ਕੇ ਮਕਰ ਰਾਸ਼ੀ ਵਿੱਚ ਆਉਂਦਾ ਹੈ ਤਾਂ ਇਹ ਤਿਉਹਾਰ ਮਨਾਇਆ ਜਾਂਦਾ ਹੈ ।ਭਾਰਤ ਵਿੱਚ ਇਸ ਨੂੰ ਮਾਘੀ ,ਖਿਚੜੀ, ਪੋਂਗਲ, ਸੰਕਰਾਂਤੀ , ਬੀਹੂ ਆਦਿ ਅਲੱਗ ਅਲੱਗ ਨਾਵਾਂ ਨਾਲ ਮਨਾਇਆ ਜਾਂਦਾ ਹੈ ।

ਭਾਰਤ ਇੱਕ ਬਹੁ ਸੰਸਕ੍ਰਿਤੀ ਦੇਸ਼ ਹੋਣ ਕਰਕੇ ਇਸਦੇ ਹਰ ਤਿਉਹਾਰ ਦਾ ਧਾਰਮਿਕ ਅਤੇ ਸੰਸਕ੍ਰਿਤਕ ਮਹੱਤਵ ਰਹਿੰਦਾ ਹੈ ।

ਇਸਦੇ ਨਾਲ ਹੀ ਕੁਝ ਤਿਉਹਾਰ ਸਾਡੀ ਖੇਤੀ ਦੇ ਨਾਲ ਵੀ ਜੁੜੇ ਹੋਏ ਹਨ।ਮਕਰ ਸੰਕਰਾਂਤੀ ਤਿਉਹਾਰ ਰਾਸ਼ੀ ਨਾਲ ਸਬੰਧ ਹੋਣ ਕਰਕੇ ਮੌਸਮ ਨਾਲ ਜੁੜਿਆ ਹੋਇਆ ਹੈ । ਮਕਰ ਸਕਰਾਂਤੀ ਨੂੰ ਸੂਰਜ ਦੱਖਣੀ ਗੋਲਾਰਧ ਤੋਂ ਉੱਤਰੀ ਗੋਲਾਰਧ ਵਿੱਚ ਪ੍ਰਵੇਸ਼ ਕਰਦਾ ਹੈ। ਇਸਦਾ ਸਦਕਾ ਮੌਸਮ ਦੇ ਵਿੱਚ ਤਬਦੀਲੀ ਆਉਣੀ ਸ਼ੁਰੂ ਹੋ ਜਾਂਦੀ ਹੈ। ਰਾਤਾਂ ਜਿਹੜੀਆਂ ਪਹਿਲੇ ਲੰਮੀਆਂ ਹੁੰਦੀਆਂ ਸਨ ਉਹ ਛੋਟੀਆਂ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਦਿਨ ਵੱਡੇ ਹੋਣੇ ਸ਼ੁਰੂ ਹੋ ਜਾਂਦੇ ਹਨ ।ਦਿਨਾਂ ਦੇ ਵੱਧਣ ਕਾਰਨ ਮੌਸਮ ਤੇ ਇਸਦਾ ਅਸਰ ਪੈਣਾ ਸੁਭਾਵਿਕ ਹੈ । ਸਿੱਟੇ ਵਜੋਂ ਗਰਮੀ ਦੀ ਸ਼ੁਰੂਆਤ ਹੋਣੀ ਸ਼ੁਰੂ ਹੋ ਜਾਂਦੀ ਹੈ ।ਸੂਰਜ ਦੇ ਉਤਰੀ ਗੋਲਾਰਧ ਵਿੱਚ ਪ੍ਰਵੇਸ਼ ਕਰਨ ਕਰਕੇ ਇਸਨੂੰ ਉਤਰਾਇਣ ਵੀ ਕਿਹਾ ਜਾਂਦਾ ਹੈ ।

ਆਯੁਰਵੇਦ ਵਿਗਿਆਨ ਦਾ ਮੂਲ ਪੰਚ ਮਹਾਭੂਤਾਂ ਤੇ ਅਧਾਰਿਤ ਹੈ । ਇਨ੍ਹਾਂ ਪੰਜ ਤੱਤਾਂ ਤੋਂ ਹੀ ਇਸ ਸ਼ਰੀਰ ਦੀ ਰਚਨਾ ਹੁੰਦੀ ਹੈ । ਇਸੇ ਤੋਂ ਹੀ ਬ੍ਰਹਮੰਡ ਅਤੇ ਪਿੰਡ ਦਾ ਨਿਰਮਾਣ ਹੁੰਦਾ ਹੈ । ਇਨ੍ਹਾਂ ਪੰਜ ਤੱਤਾਂ ਤੋਂ ਹੀ ਸ਼ਰੀਰ ਦੀਆਂ ਸੱਤ ਧਾਤੂਆਂ , ਤਿੰਨ ਦੋਸ਼ਾਂ ਅਤੇ ਮਲਾਂ ਦਾ ਨਿਰਮਾਣ ਹੁੰਦਾ ਹੈ । ਸੂਰਜ ਦੀ ਵੱਖ ਵੱਖ ਰਾਸ਼ੀਆਂ ਵਿੱਚ ਗਤੀ ਜਾਂ ਸੂਰਜ ਦੇ ਦੁਆਲੇ ਧਰਤੀ ਦੀ ਗਤੀ ਕਰਨ ਦੇ ਨਾਲ ਅਲੱਗ ਅਲੱਗ ਰੁੱਤਾਂ ਆਉਂਦੀਆਂ ਹਨ ਜਿਸ ਕਰਕੇ ਪੰਜ ਤੱਤਾਂ ਦੀ ਸਿਥਤੀ ਪ੍ਰਭਾਵਿਤ ਹੁੰਦੀ ਹੈ ਅਤੇ ਇਹ ਸ਼ਰੀਰ ਵੀ ਪੰਜ ਤੱਤਾਂ ਦਾ ਪੁਤਲਾ ਹੋਣ ਕਰਕੇ ਇਸ ਤੇ ਵੀ ਅਸਰ ਪੈਂਦਾ ਹੈ ਅਤੇ ਸ਼ਰੀਰ ਦੀ ਸਿਹਤ ਵੀ ਪ੍ਰਭਾਵਿਤ ਹੁੰਦੀ ਹੈ ।

ਆਯੁਰਵੇਦ ਦੇ ਸਿਧਾਤਾਂ ਅਨੁਸਾਰ ਦਿਨ-ਰਾਤ ਅਤੇ ਰੁੱਤਾਂ ਦਾ ਪ੍ਰਭਾਵ ਵਾਤ, ਪਿਤ, ਕਫ ਦੋਸ਼ਾਂ ਅਤੇ ਰਸ,ਰਕਤ ਆਦਿ ਸੱਤ ਧਾਤੂਆਂ ਤੇ ਲਾਜ਼ਮੀ ਤੌਰ ਤੇ ਪੈਂਦਾ ਹੈ । ਇਸੇ ਨੂੰ ਮੁੱਖ ਰੱਖਦੇ ਹੋਏ ਦਿਨ ਚਰਿਆ ਅਤੇ ਰਿਤੂਚਰਿਆ ਦਾ ਬਹੁਤ ਡੂੰਘਾ ਵਿਚਾਰ ਕੀਤਾ ਗਿਆ ਹੈ । ਇੱਕ ਸਾਲ ਨੂੰ 12 ਮਹੀਨੇ ਅਤੇ 6 ਰੁੱਤਾਂ ਵਿੱਚ ਵੰਡਿਆ ਗਿਆ ਹੈ । ਇਹਨਾਂ ਰੁੱਤਾਂ ਨੂੰ ਉਤਰਾਇਣ ਅਤੇ ਦੱਖਨਾਇਣ ਦੋ ਹਿੱਸਿਆਂ ਵਿੱਚ ਵੰਡਿਆ ਗਿਆ ਹੈ । ਹਰ ਹਿੱਸੇ ਵਿੱਚ ਤਿੰਨ ਤਿੰਨ ਰੁੱਤਾਂ ਵੰਡੀਆਂ ਗਈਆਂ ਹਨ ।ਉਤਰਾਇਣ ਵਿੱਚ ਤਿੰਨ ਰੁ ੱਤਾਂ ਹੁੰਦੀਆਂ ਹਨ ਸ਼ਿਸ਼ਰ, ਬਸੰਤ ਅਤੇ ਗ੍ਰੀਸ਼ਮ । ਇਹਨਾਂ ਵਿੱਚ ਸ਼ਿਸ਼ਰ ਵਿੱਚ ਮਾਘ ਅਤੇ ਫੱਗਣ, ਬਸੰਤ ਵਿੱਚ ਚੇਤ ਅਤੇ ਵਿਸਾਖ ਅਤੇ ਗ੍ਰੀਸ਼ਮ ਵਿੱਚ ਜੇਠ੍ਹ ਅਤੇ ਹਾੜ੍ਹ ਦੋ-ਦੋ ਮਹੀਨੇ ਆਉਂਦੇ ਹਨ । ਇਸੇ ਤਰ੍ਹਾਂ ਦੱਖਨਾਇਣ ਵਿੱਚ ਵਰਸ਼ਾ, ਸ਼ਰਦ ਅਤੇ ਹੇਮੰਤ ਤਿੰਨ ਰੁੱਤਾਂ ਹੁੰਦੀਆਂ ਹਨ । ਜਿਨ੍ਹਾਂ ਵਿੱਚ ਕ੍ਰਮਵਾਰ ਸਾਉਣ -ਭਾਦੋਂ, ਅੱਸੂ - ਕੱਤਕ, ਮੱਘਰ ਅਤੇ ਪੋਹ ਦੋ - ਦੋ ਮਹੀਨੇ ਆਉਂਦੇ ਹਨ ।ਇਹਨਾਂ ਰੁਤਾਂ ਵਿੱਚ ਕਿਸ ਤਰ੍ਹਾਂ ਦਾ ਆਹਾਰ ਅਤੇ ਵਿਹਾਰ ਅਪਨਾਉਣਾ ਚਾਹੀਦਾ ਹੈ ਇਸਦਾ ਬਹੁਤ ਵਿਸਤਾਰ ਪੂਰਵਕ ਵਰਨਣ ਆਯੁਰਵੇਦ ਸ਼ਾਸਤਰਾਂ ਵਿੱਚ ਕੀਤਾ ਗਿਆ ਹੈ ।

ਸ਼ਿਸ਼ਰ ਰੁੱਤ ( ਅੱਧ ਜਨਵਰੀ ਤੋਂ ਸ਼ੁਰੂ) ਵਿੱਚ ਚਿਕਨਾਈ ਵਾਲੇ , ਅਮਲ ਖੱਟੇ ਅਤੇ ਲਵਨ ਰਸ ਯੁਕਤ ਭੋਜਨ ਪਦਾਰਥਾਂ ਦੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਕਟੂ ਰਸ (ਕੌੜੇ), ਕਸੈਲੇ ਅਤੇ ਠੰਢੇ ਪਦਾਰਥਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ । ਦੁੱਧ ਦੇ ਬਣੇ ਵਸਤਾਂ ਜਿਵੇਂ ਦਹੀਂ , ਮਲਾਈ, ਰਬੜੀ ਅਤੇ ਗੰਨੇ ਦੇ ਰਸ ਤੋਂ ਬਣੇ ਪਦਾਰਥਾਂ ਗੁੜ, ਰਾਬ , ਮਿਸ਼ਰੀ ਆਦਿ ਦਾ ਪ੍ਰਯੋਗ ਕਰਨਾ ਚਾਹੀਦਾ ਹੈ। ਸ਼ਹਿਦ ਦਾ ਵੀ ਵਿਸ਼ੇਸ਼ ਕਰਕੇ ਇਸਤੇਮਾਲ ਕਰਨਾ ਚਾਹੀਦਾ ਹੈ । ਖਾਣ , ਪੀਣ ਅਤੇ ਇਸ਼ਨਾਨ ਵਾਸਤੇ ਗਰਮ ਪਾਣੀ ਦੀ ਹੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਸ਼ੀਤ ਹਵਾ ਦੇ ਸਿੱਧੇ ਸੰਪਰਕ ਤੋਂ ਬਚਦੇ ਹੋਏ ਨਿੱਘੇ ਕਮਰਿਆਂ ਵਿੱਚ ਨਿਵਾਸ ਕਰਨਾ ਚਾਹੀਦਾ ਹੈ ।

ਬਸੰਤ ਰੁੱਤ ( ਅੱਧ ਮਾਰਚ ਤੋਂ ਸ਼ੁਰੂ) ਵਿੱਚ ਕਫ ਦੋਸ਼ ਦਾ ਪ੍ਰਕੋਪ ਹੋ ਜਾਂਦਾ ਹੈ । ਇਸ ਰੁੱਤ ਵਿੱਚ ਮਿੱਠੇ , ਖੱਟੇ, ਚਿਕਨਾਈ ਯੁਕਤ ਅਤੇ ਪਚਨ ਵਿਚ ਭਾਰੇ ਪਦਾਰਥਾਂ ਦਾ ਇਸਤੇਮਾਲ ਨਹੀਂ ਕਰਨਾ ਚਾਹੀਦਾ ਅਤੇ ਦਿਨ ਦੇ ਸਮੇਂ ਨਹੀਂ ਸੌਣਾ ਚਾਹੀਦਾ ਹੈ ।

ਗਰਮੀ ( ਅੱਧ ਮਈ ਤੋਂ ਸ਼ੁਰੂ) ਦੀ ਰੁੱਤੇ ਨਮਕੀਨ, ਖੱਟੇ ਅਤੇ ਕਸੈਲੇ ਭੋਜਨ ਦੀ ਨਹੀਂ ਵਰਤੋਂ ਕਰਨੀ ਚਾਹੀਦੀ । ਸ਼ਰੀਰਿਕ ਕਸਰਤ ਅਤੇ ਸ਼ਰੀਰਿਕ ਸਬੰਧਾਂ ਤੋਂ ਵਰਜਿਆ ਗਿਆ ਹੈ ।

ਵਰਖਾ (ਅੱਧ ਜੁਲਾਈ ਤੋਂ ਸ਼ੁਰੂ) ਦੀ ਰੁੱਤੇ ਭੋਜਨ ਵਿੱਚ ਲਸਣ,ਹਿੰਗ ਅਤੇ ਜੀਰੇ ਆਦਿ ਦੀ ਵਰਤੋਂ ਕਰਨੀ ਚਾਹੀਦੀ ਹੈ । ਦਿਨ ਦੇ ਸਮੇਂ ਨਹੀਂ ਸੌਣਾ ਚਾਹੀਦਾ। ਨਦੀਆਂ ਦਾ ਪਾਣੀ ਨਹੀਂ ਪੀਣਾ ਚਾਹੀਦਾ ਅਤੇ ਸ਼ਰੀਰਿਕ ਸਬੰਧਾਂ ਵਿੱਚ ਸੰਜਮ ਵਰਤਨਾ ਚਾਹੀਦਾ ਹੈ ।

ਸ਼ਰਦ (ਅੱਧ ਸਿਤੰਬਰ ਤੋਂ ਸ਼ੁਰੂ) ਰੁੱਤੇ ਖਾਰੀਆਂ ਵਸਤਾਂ ਅਤੇ ਦਹੀਂ ਦਾ ਸੇਵਨ ਨਹੀਂ ਕਰਨਾ ਚਾਹੀਦਾ । ਦਹੀਂ ਦਾ ਸੇਵਨ ਅਤੇ ਦਿਨ ਦੇ ਸਮੇਂ ਸੌਣਾ ਸਿਹਤ ਲਈ ਹਾਨੀਕਾਰਕ ਹੁੰਦਾ ਹੈ ।

ਇਹ ਰਿਤੂਚਰਯਾ ਦੇ ਨਿਯਮ ਤੰਦਰੁਸਤ ਰਹਿਣ ਦੇ ਨਿਯਮ ਹਨ। ਤੰਦਰੁਸਤ ਰਹਿਣ ਲਈ ਪੰਚਕਰਮ ਵਿਧੀ ਰਾਹੀ ਸ਼ਰੀਰ ਦਾ ਸ਼ੁੱਧੀਕਰਨ ਵੀ ਕਰਵਾਉਣਾ ਚਾਹੀਦਾ ਹੈ । ਬਸੰਤ ਰੁੱਤ ਵਿੱਚ ਵਮਨ, ਬਰਖਾ ਰੁੱਤ ਵਿੱਚ ਬਸਤੀ ਅਤੇ ਸ਼ਰਦ ਰੁੱਤੇ ਵਿਰੇਚਨ ਰਾਹੀਂ ਸ਼ਰੀਰ ਦਾ ਸ਼ੋਧਨ ਕੀਤਾ ਜਾਂਦਾ ਹੈ ।

ਇਹਨਾਂ ਸਿਹਤ ਨਿਯਮਾਂ ਦਾ ਪਾਲਨ ਕਰਕੇ ਮਨੁੱਖ ਲੰਮੇਂ ਸਮੇਂ ਤੱਕ ਨਿਰੋਗ ਰਹਿ ਸਕਦਾ ਹੈ ।


***ਐਮ.ਡੀ , ਪੀ.ਐਚ.ਡੀ***

***ਜਲੰਧਰ ।***

***ਸੰਪਰਕ - 98159-66198***

# ਹੋਂਦ ਦਾ ਸਵਾਲ ਹੈ

*—ਮਨਦੀਪ ਰਿੰਪੀ ਰੂਪਨਗਰ*

ਕਿਸ ਦਾ ਦਿਲ ਕਰਦੈ, ਆਪਣੇ ਘਰ- ਬਾਰ ਛੱਡ ਕੇ ਸੜਕਾਂ ਨੂੰ ਆਪਣਾ ਰੈਣ ਬਸੇਰਾ ਬਣਾਉਣ ਦਾ? ਤੇ ਉਹ ਵੀ ਪੋਹ ਦੀਆਂ ਠੰਢੀਆਂ ਰਾਤਾਂ ਵਿੱਚ, ਕੌਣ ਹੋ ਸਕਦਾ ਹੈ? ਜਿਹੜਾ ਧਮਕੀਆਂ ਅਤੇ ਪੱਥਰਾਂ ਦੀਆਂ ਵਾਛੜਾਂ ਤੋਂ ਬਾਅਦ ਵੀ ਮੁਸਕਰਾਉਂਦਾ ਹੋਇਆ ਪਰਮਾਤਮਾ ਦਾ ਸ਼ੁਕਰ ਮਨਾਉਂਦਾ ਹੈ ਕਿ ਸਾਡੇ ਦਿਲ 'ਚ ਜਗੀਆਂ ਮਸ਼ਾਲਾਂ ਅਜੇ ਬੁਝੀਆਂ ਨਹੀਂ, ਸਗੋਂ ਲਟਾਲਟ ਭਾਂਬੜ ਬਣ ਮਚੀਆਂ ਪਾਈਆਂ ਨੇ।ਇਹ ਤਾਂ ਉਸੇ ਮਿੱਟੀ ਦੀਆਂ ਰੂਹਾਂ ਨੇ, ਜਿਸ ਮਿੱਟੀ 'ਚ ਕਦੇ ਭਗਤ ਸਿੰਘ ਨੇ ਜਦੋਂ ਬੰਦੂਕਾਂ ਬੀਜੀਆਂ ,ਤਾਂ ਹੌਸਲਾ ਅਤੇ ਦਲੇਰੀ ਵਰਗੇ ਬੀਜ ਉਸਦੇ ਜਜਬੇ ਅੰਦਰ ਸਾਰੀ ਉਮਰ ਪੁੰਗਰਦੇ ਰਹੇ । ਕਰਤਾਰ ਸਿੰਘ ਸਰਾਭਾ ਅਤੇ ਊਧਮ ਸਿੰਘ ਵਰਗੇ ਨੌਜਵਾਨਾਂ ਦੀ ਜਨਮ ਭੂਮੀ , ਜਿਨ੍ਹਾਂ ਕੌਮ ਲਈ ਜਾਨਾਂ ਤਕ ਵਾਰ ਦਿੱਤੀਆਂ ਪਰ ਹੌਸਲਾ ਨਾ ਹਾਰਿਆ।ਲਾਲਾ ਲਾਜਪਤ ਰਾਏ ਵਰਗੇ ਯੋਧਿਆਂ ਦੇ ਲਹੂ ਨਾਲ ਆਜ਼ਾਦੀ ਦਾ ਬੂਟਾ ਵਧਿਆ ਫੁੱਲਿਆ।ਅੱਜ ਇਸ ਕੌਮ ਦੇ ਵਾਰਸਾਂ ਤੇ ਕਦੀ ਦੇਸ਼ ਧ੍ਰੋਹੀ ਕਦੇ ਉਗਰਵਾਦੀ ਵਰਗੇ ਕੋਝੇ ਸ਼ਬਦਾਂ ਦਾ ਵਾਰ ਕਰਨ ਵਾਲੇ ਇਨ੍ਹਾਂ ਦੇ ਪਿਛੋਕੜ ਨੂੰ ਭੁੱਲ ਗਏ ਲੱਗਦੈ। ਅੱਜ ਇਨ੍ਹਾਂ ਭੁੱਲਕੜਾਂ 'ਚ ਏਨੀ ਹਿੰਮਤ ਨਹੀਂ ਕਿ ਇਹ ਇਸ ਸੂਰਜ ਵਾਂਗ ਚਮਕਦੀ ਕੌਮ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਵੇਖ ਸਕਣ। ਇਨ੍ਹਾਂ ਲੋਕਾਂ ਲਈ ਸੰਭਵ ਹੀ ਨਹੀਂ ਕਿਉਂਕਿ ਇਹ ਦਿਨ ਦੇ ਦੁੱਧ ਵਰਗੇ ਉਜਾਲੇ 'ਚ ਮਸ਼ਰੂਫ ਰਹਿੰਦੇ ਨੇ ਕਾਲੀਆਂ ਸਾਜ਼ਿਸ਼ਾਂ ਘੜਣ ਲਈ। ਰਾਤ ਦੀ ਕਾਲਖ ਵਿੱਚ ਉਨ੍ਹਾਂ ਸਾਜ਼ਿਸ਼ਾਂ ਨੂੰ ਅੰਜ਼ਾਮ ਦੇਣ ਦੀ ਕੋਸ਼ਿਸ਼ ਕਰਦੇ ਹੋਏ ਆਪਣੇ ਆਪ ਨੂੰ ਕਦੇ ਦੇਸ਼ ਭਗਤ ਦੱਸਦੇ ਨੇ ਤੇ ਕਦੇ ਇਨਸਾਨੀਅਤ ਦੇ ਸੱਚੇ ਹਮਦਰਦ। ਕਮਾਲ ਹੈ! ਉਸ ਕੌਮ ਨੂੰ ਭੰਡਦੇ ਨੇ ਜਿਹੜੀ ਸਿਦਕ ਤੇ ਸਬਰ ਨਾਲ ਆਪਾ ਵਾਰਨਾ ਜਾਣਦੀ ਹੈ ਕਦੇ ਆਪਣੀ ਅਣਖ ਦੀ ਵੰਗਾਰ ਲਈ ਤੇ ਕਦੇ ਆਪਣੀ ਹੋਂਦ ਲਈ।

ਸੱਚਮੁੱਚ, ਅੱਜ ਗੱਲ ਹੀ ਹੋਂਦ ਦੀ ਰਹਿ ਗਈ ਹੈ। ਹੁਣ ਸਵਾਲ ਖੇਤੀ ਬਿੱਲਾਂ ਤੋਂ ਕਿਤੇ ਉੱਤੇ ਉਠ ਹੱਕ, ਸੱਚ ਦੀ ਹੋਂਦ ਦਾ ਬਣ ਗਿਆ ਹੈ। ਜਦੋਂ ਹੋਂਦ ਨੂੰ ਖਤਰਾ ਪੈਦਾ ਹੋ ਜਾਵੇ ,ਉਦੋਂ ਘਰ ਵੀ ਨਾਲ ਤੁਰ ਪੈਂਦੇ ਨੇ ਜੰਗ ਦੇ ਮੈਦਾਨਾਂ ਵੱਲ, ਪਰ ਸਦਕੇ ਜਾਈਏ ਆਪਣੇ ਪੰਜਾਬੀਆਂ ਤੋਂ ਜਿਹੜੇ ਹੱਕ ਜਿੱਤਣ ਲਈ ਦਿੱਲੀ ਦੇ ਬਾਰਡਰਾਂ ਤੇ ਆਪਣੇ ਵੈਰੀਆਂ ਨੂੰ ਲੰਗਰ ਵੀ ਛਕਾ ਰਹੇ ਨੇ ਤੇ ਉਸ ਪ੍ਰਮਾਤਮਾ ਦਾ ਸਿਮਰਨ ਵੀ ਕਰ ਰਹੇ ਨੇ ।

ਭਾਵੇਂ ਸਾਜ਼ਿਸ਼ਾਂ ਨੇ ਇਨ੍ਹਾਂ ਦੇ ਅੰਦੋਲਨ ਨੂੰ ਬਦਨਾਮ ਕਰਨ ਲਈ ਕਦੇ ਝੰਡੇ ਦੇ ਅਪਮਾਨ ਨੂੰ ਮੁੱਦਾ ਬਣਾਇਆ ਤੇ ਕਦੇ ਆਮ ਜਨਤਾ ਦੇ ਨਾਂ ਹੇਠ ਇਨ੍ਹਾਂ ਰੂਹਾਂ ਨੂੰ ਉਕਸਾਉਣ ਦਾ ਨਾ-ਕਾਮਯਾਬ ਯਤਨ ਕੀਤਾ ਪਰ ਇਨ੍ਹਾਂ ਦੇ ਦੇਸ਼ ਪ੍ਰੇਮ ਦੇ ਜਜ਼ਬੇ ਨੂੰ ਕੌਣ ਲਲਕਾਰ ਸਕਦਾ ਹੈ? ਜਿਸ ਕੌਮ ਦੇ ਪੁੱਤ ਦੇਸ਼ ਦਿਆਂ ਬਾਰਡਰਾਂ ਤੇ ਦਿਨ ਰਾਤ ਪਹਿਰਾ ਦਿੰਦੇ ਹਨ ,ਜਿਸ ਕੌਮ ਦੇ ਪੁੱਤਾਂ ਦੀਆਂ ਅਰਥੀਆਂ ਤਿਰੰਗੇ 'ਚ ਲਿਪਟ ਘਰਾਂ ਨੂੰ ਪਰਤਦੀਆਂ ਹੋਣ, ਅਜਿਹੀ ਕੌਮ ਤੇ ਤਿਰੰਗੇ ਦੇ ਅਪਮਾਨ ਵਰਗੀ ਸਾਜਸ਼ਿ ਦਾ ਠੱਪਾ ਕਿੱਥੋਂ ਤਕ ਜਾਇਜ? ਜਿਨ੍ਹਾਂ ਦੀਆ ਜਣਨੀਆਂ ਮਾਈ ਭਾਗੋ ਵਰਗੀਆਂ ਸ਼ੇਰਨੀਆਂ ਹੋਣ।ਜਿਨ੍ਹਾਂ ਦੀਆਂ ਦਾਦੀਆਂ ਮਾਤਾ ਗੁਜਰੀ ਵਰਗੀਆਂ ਦਲੇਰ ਹੋਣ। ਜਿਹੜੇ ਆਪਣੇ ਖੇਤਾਂ ਦੀ ਮਿੱਟੀ ਨੂੰ ਆਪਣੀ ਮਾਂ ਦੀ ਅਸੀਸ ਵਾਂਗ ਮੱਥੇ ਤੇ ਲਾਉਂਦੇ। ਜਿਹੜੇ ਆਪਣੇ ਆਪ ਨੂੰ ਖੇਤਾਂ ਦੇ ਪੁੱਤ ਕਹਾਉਂਦੇ ਹੋਣ। ਉਸ ਕੌਮ ਤੇ ਅਜਿਹੇ ਇਲਜ਼ਾਮ ਲਾਉਣ ਵਾਲਿਆਂ ਨੂੰ ਵੇਖ ਹਾਸਾ ਵੀ ਆਉਂਦਾ ਤੇ ਉਨ੍ਹਾਂ ਦੀ ਦੇਸ਼ ਭਗਤੀ ਤੇ ਸਿਰ ਸ਼ਰਮ ਨਾਲ ਝੁਕ ਵੀ ਜਾਂਦਾ, ਜਿਨ੍ਹਾਂ ਭਾਰਤ ਮਾਂ ਦਾ ਅਪਮਾਨ ਕਰਨ ਲਈ ਸਾਜ਼ਿਸ਼ਾਂ ਘੜ, ਇਲਜਾਮਾਂ ਦੇ ਠੱਪੇ ਇਨ੍ਹਾਂ ਵਿਚਾਰੇ ਕਿਸਾਨਾਂ ਤੇ ਲਗਾਉਣ ਦੀਆਂ ਕੋਝੀਆਂ ਵਿਉਂਤਾਂ ਬਣਾਈਆਂ। ਪਰ ਸ਼ੁਕਰ ਹੈ ਆਮ ਜਨਤਾ ਦਾ, ਜੋ ਸਭ ਕੁਝ ਵੇਖਦੀ ਹੈ, ਜਾਣਦੀ ਹੈ, ਸਮਝਦੀ ਹੈ , ਇਨਸਾਨੀਅਤ ਦੀ ਹਾਮੀ ਭਰਦੀ ਹੋਈ ਨਾਲ ਖੜ੍ਹੀ ਹੈ ਹੱਕ ਅਤੇ ਸੱਚ ਦੇ, ਕਿਉਂਕਿ ਹੁਣ ਹੋਂਦ ਦਾ ਸਵਾਲ ਹੈ ,ਇਨਸਾਨੀਅਤ ਦੀ ਹੋਂਦ ਦਾ, ਸੱਚ ਦੀ ਹੋਂਦ ਦਾ, ਅਣਖ ਦੀ ਹੋਂਦ ਦਾ, ਰੋਟੀ ਦੀ ਹੋਂਦ ਦਾ।

ਹੋਂਦ ਦਾ ਸਵਾਲ ਸਾਡੀ...
ਦਿੱਲੀ ਦੀਆਂ ਬਾਰਡਰਾਂ ਨੂੰ
ਛੱਡ ਕੇ ਨਾ ਭੱਜਣਾ,
ਸ਼ੇਰ ਹਾਂ, ਤੇ ਸ਼ੇਰਾਂ ਵਾਂਗੂੰ
ਸਦਾ ਅਸਾਂ ਗੱਜਣਾ।

ਆਖਦੇ ਨੇ ਜਿਹੜੇ
ਕਿ ਪੰਜਾਬੀ ਭੱਜ ਚੱਲੇ ਨੇ,
ਅੱਖਾਂ ਖੋਲ੍ਹ ਵੇਖੋ ਓਹ ਤਾਂ
ਗੁੰਡੇ ਅਤੇ ਝੱਲੇ ਨੇ।

ਉਨ੍ਹਾਂ ਨੂੰ ਕੀ ਸੂਝ-ਬੂਝ
ਕਿਸੇ ਇਨਸਾਨ ਦੀ,
ਉਹ ਤਾਂ ਨਿਰੀ ਪੋਟਲੀ ਨੇ
ਝੂਠ ਤੇ ਤੂਫਾਨ ਦੀ।

ਟਿਕੈਤ ਦੀਆਂ ਅੱਖਾਂ ਵੇਖੋ
ਝੜੀਆਂ ਜੋ ਲਾਈਆਂ ਨੇ,
ਬੁਝੀਆਂ ਮਸ਼ਾਲਾਂ ਉਨ੍ਹਾਂ
ਮੁੜ ਤੋਂ ਜਗਾਈਆਂ ਨੇ।

ਹੋਂਦ ਦਾ ਸਵਾਲ ਸਾਡੀ
ਹੋਂਦ ਦਾ ਸਵਾਲ ਹੈ।
ਦਿਲਾਂ ਵਿੱਚ ਉੱਠਿਆ
ਇੱਕੋ ਹੀ ਬਵਾਲ ਹੈ।

ਦਿੱਲੀ ਦਿਆਂ ਬਾਰਡਰਾਂ ਤੋਂ
ਖਾਲੀ ਨਈਓਂ ਮੁੜਨਾ।
ਇਨ੍ਹਾਂ ਹੈ ਖਿੰਡਾਉਣਾ
ਅਸਾਂ ਮੁੜ-ਮੁੜ ਜੁੜਨਾ।
..9814385918

## ਪੰਜਾਬੀ ਅਕਾਦਮੀ, ਦਿੱਲੀ ਵਲੋਂ ਗਣਤੰਤਰ ਦਿਵਸ ਕਵੀ ਦਰਬਾਰ ਦਾ ਸਫਲ ਆਯੋਜਨ

ਹਰ ਸਾਲ ਦੀ ਤਰ੍ਹਾਂ ਪੰਜਾਬੀ ਅਕਾਦਮੀ ਨੇ ਇਸ ਵਰ੍ਹੇ ਵੀ ਭਾਰਤੀ ਗਣਤੰਤਰ ਦੀ 72ਵੀਂ ਵਰ੍ਹੇਗੰਢ ਦੇ ਮੌਕੇ 'ਤੇ ਇਕ ਵਿਸ਼ਾਲ ਕਵੀ ਦਰਬਾਰ ਦਾ ਆਯੋਜਨ ਕੀਤਾ। ਜਨਕਪੁਰੀ ਵਾਲੀ ਦਿੱਲੀ ਹਾਟ ਦੀ ਸਭਾਗਾਰ ਵਿਚ ਹੋਏ ਇਸ ਰਾਸ਼ਟਰੀ ਕਵੀ ਦਰਬਾਰ ਦਾ ਉਦਘਾਟਨ ਪੰਜਾਬੀ ਅਕਾਦਮੀ ਦੇ ਵਾਈਸ ਚੇਅਰਮੈਨ ਅਤੇ ਦਿੱਲੀ ਦੇ ਸਾਬਕਾ ਸਿੱਖਿਆ ਅਤੇ ਜੇਲ੍ਹ ਮੰਤਰੀ ਹਰਸ਼ਰਨ ਸਿੰਘ ਬੱਲੀ ਨੇ ਕੀਤਾ। ਇਸ ਮੌਕੇ ਸ਼ਮਾ ਰੋਸ਼ਨ ਕਰਨ ਵਾਲਿਆਂ ਵਿਚ ਅਕਾਦਮੀ ਦੀ ਗਵਰਨਿੰਗ ਕੌਂਸਿਲ ਦੇ ਮੈਂਬਰ ਤਜਿੰਦਰ ਪਾਲ ਸਿੰਘ ਨਲਵਾ, ਅਮਰਜੀਤ ਸਿੰਘ, ਜਗਤਾਰ ਸਿੰਘ, ਹਰਪ੍ਰੀਤ ਸਿੰਘ ਅਤੇ ਕੰਚਨ ਭੂਪਲ ਸ਼ਾਮਿਲ ਸਨ। ਆਪਣੇ ਉਦਘਾਟਨੀ ਭਾਸ਼ਣ ਵਿਚ ਹਰਸ਼ਰਨ ਸਿੰਘ ਬੱਲੀ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਪੰਜਾਬੀਆਂ ਦੇ ਯੋਗਦਾਨ ਦਾ ਜ਼ਿਕਰ ਕਰਦਿਆਂ ਕਿਹਾ ਕਿ ਪੰਜਾਬੀ ਭਾਈਚਾਰਾ ਦੇਸ਼ ਪ੍ਰੇਮ ਦੀ ਮਿਸਾਲ ਹੈ ਪਰ ਸਮੇਂ ਦੀਆਂ ਸਰਕਾਰਾਂ ਨੇ ਇਨ੍ਹਾਂ ਦੀਆਂ ਕੁਰਬਾਨੀਆਂ ਦਾ ਸਹੀ ਮੁੱਲ ਨਹੀਂ ਪਾਇਆ। ਉਹਨਾਂ ਨੇ ਸੁਤੰਤਰਤਾ ਦੀ ਲਹਿਰ ਵਿਚ ਕਵੀਆਂ ਤੇ ਲੇਖਕਾਂ ਵਲੋਂ ਪਾਏ ਯੋਗਦਾਨ ਨੂੰ ਵੀ ਚੇਤੇ ਕੀਤਾ ਤੇ ਕਿਹਾ ਕਿ ਹਰ ਅੰਦੋਲਨ ਨੂੰ ਸੇਧ ਦੇਣ ਵਿਚ ਕਵੀਆਂ ਦੀ ਵੱਡੀ ਭੂਮਿਕਾ ਹੁੰਦੀ ਹੈ। ਕਵੀ ਦਰਬਾਰ ਦੀ ਪ੍ਰਧਾਨਗੀ ਕਰਦਿਆਂ ਪੱਛਮੀਂ ਦਿੱਲੀ ਜ਼ਿਲਾ ਵਿਕਾਸ ਬੋਰਡ ਦੇ ਚੇਅਰਮੈਨ ਜਰਨੈਲ ਸਿੰਘ ਐਮ.ਐਲ.ਏ. ਤਿਲਕ ਨਗਰ ਨੇ ਕਿਹਾ ਕਿ ਦਿੱਲੀ ਸਰਕਾਰ ਪੰਜਾਬੀ ਭਾਸ਼ਾ, ਕਲਾ ਅਤੇ ਸਭਿਆਚਾਰ ਦੇ ਵਿਕਾਸ ਲਈ ਵਚਨਬਧ ਹੈ। ਪਹਿਲਾਂ ਆਏ ਮਹਿਮਾਨਾਂ, ਕਵੀਆਂ ਅਤੇ ਸ੍ਰੋਤਿਆਂ ਦਾ ਸਵਾਗਤ ਕਰਦਿਆਂ ਅਕਾਦਮੀ ਦੇ ਸਾਬਕਾ ਸਕੱਤਰ ਅਤੇ ਇਸਦੇ ਵਰਤਮਾਨ ਗਵਰਨਿੰਗ ਕੌਂਸਿਲ ਮੈਂਬਰ ਡਾ. ਰਵੇਲ ਸਿੰਘ ਨੇ ਗਣਤੰਤਰ ਦਿਵਸ ਕਵੀ ਦਰਬਾਰ ਦੀ ਪ੍ਰਥਾ, ਇਤਿਹਾਸ ਅਤੇ ਮਹੱਤਵ ਉਤੇ ਰੋਸ਼ਨੀ ਪਾਈ। ਇਸ ਸਮਾਗਮ ਵਿਚ ਦਿੱਲੀ ਵਿਧਾਨ ਸਭਾ ਤੋਂ ਵਿਧਾਇਕ ਸਰਵ ਸ੍ਰੀ ਰਾਜੇਸ਼ ਰਿਸ਼ੀ ਅਤੇ ਗਿਰੀਸ਼ ਸੋਨੀ ਤੇ ਸ੍ਰੀਮਤੀ ਧਨਵੰਤੀ ਚੰਦੇਲਾ ਨੇ ਵਿਸ਼ੇਸ਼ ਮਹਿਮਾਨਾਂ ਵਜੋਂ ਸ਼ਿਰਕਤ ਕੀਤੀ। ਅਕਾਦਮੀ ਦੇ ਕਾਰਜਕਾਰੀ ਸਕੱਤਰ ਰਾਜਿੰਦਰ ਕੁਮਾਰ ਨੇ ਸਾਰੇ ਮਹਿਮਾਨਾਂ ਅਤੇ ਕਵੀਆਂ ਦਾ ਫੁੱਲਾਂ ਦੇ ਗੁਲਦਸਤਿਆ ਨਾਲ ਸਵਾਗਤ ਕੀਤਾ।

ਕਵੀ ਦਰਬਾਰ ਦਾ ਸੰਚਾਲਨ ਡਾ ਸਤੀਸ਼ ਕੁਮਾਰ ਵਰਮਾ ਨੇ ਕੀਤਾ। ਇਸ ਸਾਲ ਦੇ ਕਵੀ ਦਰਬਾਰ ਵਿਚ ਹਿੱਸਾ ਲੈਣ ਵਾਲੇ ਕਵੀਆਂ ਵਿਚ ਅਮਰਜੀਤ ਸਿੰਘ ਅਮਰ, ਸਤੀਸ਼ ਗੁਲਾਟੀ, ਸੁਖਵਿੰਦਰ ਅਮ੍ਰਿਤ, ਸੁਰਜੀਤ ਜੱਜ, ਸਿਮਰਨ ਅਕਸ, ਕੰਵਰ ਇਕਬਾਲ, ਗਗਨਦੀਪ ਸ਼ਰਮਾ, ਗੁਰਸੇਵਕ ਲੰਬੀ, ਗੁਰਚਰਨ ਸਿੰਘ ਚਰਨ, ਗੁਰਪ੍ਰੀਤ ਕੌਰ, ਜਗਸੀਰ ਜੀਦਾ, ਤ੍ਰੈਲੋਚਨ ਲੋਚੀ, ਦੀਪਕ ਸ਼ਰਮਾ ਚਰਨਾਰਥਲ, ਬਲਵਿੰਦਰ ਸਿੰਘ ਸੰਧੂ, ਰਮਨ ਸੰਧੂ, ਰੁਬੀਨਾ ਸ਼ਬਨਮ, ਜਗਜੀਤ ਕੌਰ ਭੋਲੀ ਅਤੇ ਵਨੀਤਾ ਨੇ ਆਪਣੀਆਂ ਕਵਿਤਾਵਾਂ ਨਾਲ ਹਾਜ਼ਰੀ ਭਰੀ। ਇਸ ਵਾਰ ਕਵੀਆਂ ਵਲੋਂ ਪੜ੍ਹੀਆਂ ਗਈਆਂ ਕਵਿਤਾਵਾਂ ਵਿਚ ਕਿਸਾਨੀ ਸੰਘਰਸ਼ ਭਾਰੂ ਰਿਹਾ ਅਤੇ ਲਗਭਗ ਹਰ ਕਵੀ ਨੇ ਆਪਣੀ ਕਵਿਤਾ ਵਿਚ ਇਸ ਮੁੱਦੇ ਨੂੰ ਕੇਂਦਰ ਵਿਚ ਰੱਖਿਆ।

ਕੋਵਿਡ-19 ਦੌਰਾਨ ਲਗਭਗ ਇਕ ਸਾਲ ਦੇ ਵਕਫੇ ਤੋਂ ਬਾਅਦ ਬਾਕਾਇਦਾ ਦਰਸ਼ਕਾਂ ਦੀ ਸ਼ਮੂਲੀਅਤ ਵਾਲਾ ਇਹ ਪਹਿਲਾ ਪ੍ਰੋਗਰਾਮ ਸੀ ਜਿਸ ਵਿਚ ਦਰਸ਼ਕਾਂ ਸ੍ਰੋਤਿਆ ਦਾ ਉਤਸ਼ਾਹ ਠਾਠਾਂ ਮਾਰ ਰਿਹਾ ਸੀ। ਭਾਵੇਂ ਸਰਕਾਰ ਵਲੋਂ ਸੋਸ਼ਲ ਡਿਸਟੈਂਸਿੰਗ ਦੇ ਮੱਦੇਨਜ਼ਰ ਕੇਵਲ ਇਕ ਸੌ ਲੋਕਾਂ ਨੂੰ ਬੁਲਾਉਣ ਦੀ ਹਦਾਇਤ ਕੀਤੀ ਸੀ ਪਰ ਇਸ ਪੂਰੇ ਸਮਾਗਮ ਦੌਰਾਨ ਚਾਰ ਸੌ ਤੋਂ ਵੀ ਵੱਧ ਲੋਕਾਂ ਦੀ ਹਾਜ਼ਰੀ ਰਹੀ ਜਿਸ ਤੋਂ ਪੰਜਾਬੀ ਪ੍ਰਤੀ ਲੋਕਾਂ ਦੇ ਸਨੇਹ ਦਾ ਸੰਕੇਤ ਸਪਸ਼ਟ ਮਿਲ ਜਾਂਦਾ ਹੈ।

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ

ਗੁਰੂ ਨਾਨਕ ਪਾਤਸ਼ਾਹ ਨੇ ਬਸੰਤ ਦੇ ਸ਼ੁਭ ਆਗਮਨ ਤੇ ਮਨੁੱਖੀ ਮਨ ਨੂੰ ਮੁਮਾਰਖੀ ਸੁਨੇਹਾ ਦਿੰਦਿਆਂ ਆਤਮ ਵਿਗਾਸ ਦੁਆਰਾ ਚੜ੍ਹਦੀ ਕਲਾ ਵਿੱਚ ਟਿਕਣ ਦਾ ਮਾਰਗ ਦਰਸ਼ਾਇਆ ਹੈ।

ਪਾਵਨ ਗੁਰਬਾਣੀ ਦਾ ਫੁਰਮਾਣ ਹੈ 'ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ।।'

ਬਸੰਤ ਰੁੱਤ ਦਾ ਆਗਾਜ਼ ਅਤੇ ਅਹਿਸਾਸ ਚੋਜੀ ਪ੍ਰੀਤਮ, ਚੀਨੀ ਵਾਲੇ ਪਾਤਸਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਪ੍ਰਕਾਸ਼ ਸਦਕਾ ਹੋਰ ਵੀ ਮਹੱਤਵਪੂਰਨ ਤੇ ਅਨਿਖੜਵਾਂ ਹੋ ਜਾਂਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਯਾਦ ਆਉਂਦਿਆਂ ਹੀ ਸਿਮਰਨ, ਸੇਵਾ, ਸਵੱਛਤਾ, ਸ਼ਾਂਤੀ, ਸੱਚ, ਅਹਿੰਸਾ ਅਤੇ ਪਿਆਰ ਦਾ ਸੰਕਲਪ ਸਾਹਮਣੇ ਆ ਜਾਂਦਾ ਹੈ। ਇਸ ਦੇ ਨਾਲ ਹੀ ਬਲੀਦਾਨ, ਸ਼ਹਾਦਤਾਂ, ਜਲਾਵਤਨੀਆਂ, ਵਿਛੋੜਾ, ਬਿਰਹਾ ਅਤੇ ਮਸਤਾਨਗੀ ਦੀ ਤਸਵੀਰ ਵੀ ਉਭਰਦੀ ਹੈ। ਇਨਕਲਾਬ ਦੀ ਦੇਗ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਨੇ ਉਬਾਲੇ ਖਾ ਕੇ ਸ਼ਾਨਦਾਰ ਇਤਿਹਾਸ ਸਿਰਜਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸੂਰਜ ਵਾਂਗ ਹੈ ਜੋ ਕੁੱਝ ਸਮੇਂ ਵਾਸਤੇ ਤਾਂ ਭਾਵੇਂ ਲੁਕਾਇਆ ਜਾ ਸਕੇ ਪਰ ਉਸ ਦਾ ਤਪ ਤੇਜ ਸਭ ਅੰਧਕਾਰਾਂ ਨੂੰ ਮਿਟਾ ਦਿੰਦਾ ਹੈ।

ਜਲੰਧਰ ( ਦੋਆਬਾ ) ਦੀ ਨਾਮਧਾਰੀ ਸੰਗਤ ਦੀ ਦਿਲੀ ਤਾਂਘ ਸੀ ਕਿ ਆਪਣੇ ਇਸ ਰਹਿਬਰ ਸਤਿਗੁਰੂ ਜੀ ਦਾ ੨੦੫ਵਾਂ ਪਾਵਨ ਪ੍ਰਕਾਸ਼ ਪੁਰਬ ( ਮੇਲਾ ਬਸੰਤ ਪੰਚਮੀ ) ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਵਿਸ਼ਾਲ ਪੱਧਰ ਤੇ ਮਨਾਇਆ ਜਾਵੇ।

ਸੂਬਾ ਜੁਗਿੰਦਰ ਸਿੰਘ ਜੀ ਜਲੰਧਰ, ਸੂਬਾ ਜਸਬੀਰ ਸਿੰਘ ਜੀ ਪੱਦੀ ਖਾਲਸਾ, ਸੂਬਾ ਹਰਜੀਤ ਸਿੰਘ ਜੀ ਮੁਠੱਡਾ ਕਲਾਂ ਤੇ ਸੰਤ ਜਤਿੰਦਰਪਾਲ ਸਿੰਘ ਜੀ ਚਿੰਕਾ ਤੇ ਅਧਾਰਿਤ ਕੋਰ ਕਮੇਟੀ ਵੱਲੋਂ ਸੰਤ ਜਤਿੰਦਰਪਾਲ ਸਿੰਘ ਜੀ ਚਿੰਕਾ ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਚਰਨਾਂ ਵਿੱਚ ਇਸ ਸਬੰਧੀ ਪ੍ਰਵਾਨਗੀ ਲੈਣ ਲਈ ਬਿਨਤੀ ਕੀਤੀ ਗਈ।

ਸੰਤ ਜਤਿੰਦਰਪਾਲ ਸਿੰਘ ਜੀ ਚਿੰਕਾ ਦੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨਾਲ ਰਜਾ ਅਤੇ ਰਮਜ਼ ਦੇ ਡੂੰਘੇ ਤੇ ਅਨਿਖੜਵੇਂ ਰਿਸ਼ਤੇ ਬਾਰੇ ਸਾਰੀ ਸੰਗਤ ਵਿੱਚ ਜਾਣਕਾਰੀ ਵੀ ਹੈ, ਵਿਸ਼ਵਾਸ ਵੀ ਹੈ ਅਤੇ ਮਾਣ ਵੀ ਹੈ।

ਗਰੀਬ ਨਿਵਾਜ ਪਾਤਸ਼ਾਹ ਜੀ ਨੇ ਇਸ ਅਰਜ ਨੂੰ ਆਪਣੀ ਪਾਵਨ ਪ੍ਰਵਾਨਗੀ ਬਖਸ਼ਦੇ ਹੋਏ ਸਮੂਹ ਦੋਆਬਾ ਦੀ ਨਾਮਧਾਰੀ ਸੰਗਤ ਨੂੰ ਜਲੰਧਰ ਵਿਖੇ ਮਿਤੀ ੧੯ ਫਰਵਰੀ ੨੦੨੧ ਨੂੰ ਇਹ ਪਾਵਨ ਪੂਰਬ ਮਨਾਉਣ ਦਾ ਹੁਕਮ ਕੀਤਾ। ਸਮੂਹ ਸੰਗਤ ਦੀਆਂ ਖੁਸ਼ੀਆਂ ਦਾ ਕੋਈ ਪਾਰਾਵਾਰ ਨਹੀਂ ਸੀ।

ਇਸ ਸਾਰੇ ਸੰਬੰਧ ਵਿੱਚ ਸਾਰੇ ਪ੍ਰੋਗਰਾਮ ਦੇ ਰੂਹੇ-ਰਵਾਂ ਰਹੇ ਸੰਤ ਜਤਿੰਦਰਪਾਲ ਸਿੰਘ ਜੀ ਚਿੰਕਾ ਦੇ ਪੂਰਨ ਸਹਿਯੋਗ ਵਿੱਚ ਸੰਤ ਸੁਖਦੇਵ ਸਿੰਘ ਜੀ ਨਾਮਧਾਰੀ ਨੇ ਵਿਸ਼ੇਸ਼ ਤੇ ਅਹਿਮ ਭੂਮਿਕਾ ਨਿਭਾਈ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ, ਪ੍ਰਵਾਨਗੀ ਤੇ ਬਖਸ਼ਿਸ਼ ਸਦਕਾ ਸਤਿਗੁਰੂ ਰਾਮ ਸਿੰਘ ਜੀ ਦਾ ੨੦੫ਵਾਂ ਪਾਵਨ ਪ੍ਰਕਾਸ਼ ਪੁਰਬ ਮਿਤੀ ੧੯ ਫਰਵਰੀ ੨੦੨੧ ਦਿਨ ਸ਼ੁੱਕਰਵਾਰ ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਦੇਸ ਭਗਤ ਯਾਦਗਾਰ ਹਾਲ, ਜੀ ਟੀ ਰੋਡ ਜਲੰਧਰ ਵਿਖੇ ਪੂਰਨ ਸ਼ਰਧਾ ਅਤੇ ਉਤਸਾਹ ਨਾਲ ਮਨਾਇਆ ਗਿਆ।

ਸਮਾਗਮ ਦੀ ਆਰੰਭਤਾ ਅੰਮ੍ਰਿਤ ਵੇਲੇ ੪-੩੦ ਵਜੇ ਆਸਾ ਦੀ ਵਾਰ ਵਾਰੇ ਦੇ ਰੂਪ ਵਿੱਚ ਢੋਲਕੀ ਛੈਣਿਆਂ ਨਾਲ ਜਥੇਦਾਰ ਸੰਤ ਬਲਬੀਰ ਸਿੰਘ ਜੀ ਜਲੰਧਰ ਨੇ ਨਾਮਧਾਰੀ ਵਿਦਿਅਕ ਜਥੇ ਦੇ ਬੱਚੇ ਬੱਚੀਆਂ ਦੇ ਗਾਇਨ ਨਾਲ ਕੀਤੀ। ਪੁਰਾਤਨ ਗੀਤਾਂ ਨਾਲ ਲਬਰੇਜ ਢੋਲਕੀ ਤੇ ਸਾਥ ਦਿੱਤਾ ਕਾਕਾ ਹਰਦਿਆਲ ਸਿੰਘ ਨੇ।

ਆਸਾ ਦੀ ਵਾਰ ਵਿਚ ਜਥੇ ਵਲੋਂ ਰਾਗ ਬਸੰਤ ਬਹਾਰ, ਭੈਰਵੀ,ਪਹਾੜੀ ਵਿੱਚ ਇਹ ਮਨੋਹਰ ਸ਼ਬਦ ਪੜੇ ਗਏ:

ਧੰਨ ਧੰਨ ਹਮਾਰੇ ਭਾਗੁ, ਘਰੁ ਆਇਆ ਪਿਰੁ ਮੇਰਾ।

...........

ਭਵਨ ਸੁਹਾਵੜਾ ਧਰਤ ਸੁਭਾਗੀ ਰਾਮ

........

ਅਪਨੇ ਸਤਿਗੁਰ ਕੇ ਬਲਿਹਾਰੈ।

ਤਕਰੀਬਨ ੭ ਵਜੇ ਦੇ ਕਰੀਬ ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਕਰੀਬ ੪੫ ਮਿੰਟ ਦੇ ਲਗਭਗ ਸ੍ਰੀ ਭੈਣੀ ਸਾਹਿਬ ਤੋਂ ਉਚੇਚੇ ਤੌਰ ਤੇ ਆਏ ਗੁਰੂ ਘਰ ਦੇ ਸੇਵਕ ਅਤੇ

ਗਿਆਨ ਮਾਰਤੰਡ ਸਵ ਪੰਡਿਤ ਗੋਪਾਲ ਸਿੰਘ ਜੀ ਦੇ

ਮਾਰਗਦਰਸ਼ਨ ਨੂੰ ਅਪਣਾ ਰਹੇ ਕਥਾ ਵਾਚਕ ਸੰਤ ਨਿਸ਼ਾਨ ਸਿੰਘ ਜੀ ਨੇ ਆਪਣੇ ਖੋਜ ਅਤੇ ਵਿਦਵਤਾ ਭਰਪੂਰ ਗੁਰਬਾਣੀ ਨਾਲ ਲਬਰੇਜ ਇਤਿਹਾਸਕ ਅਤੇ ਧਾਰਮਿਕ ਤੱਥਾਂ ਨਾਲ ਭਰਪੂਰ ਨਾਮਧਾਰੀ ਇਤਿਹਾਸ ਅਤੇ ਵਿਰਸੇ ਤੋਂ ਹਾਜਰ ਸੰਗਤਾਂ ਨੂੰ ਜਾਣੂੰ ਕਰਵਾਇਆ।ਪੂਰੀ ਸੰਗਤ ਨੇ ਇਕਾਗਰਚਿੱਤ ਹੋ ਕੇ ਸੰਤ ਨਿਸ਼ਾਨ ਸਿੰਘ ਜੀ ਨੂੰ ਸਰਵਣ ਕੀਤਾ।

ਉਪਰੰਤ ਇਕ ਘੰਟੇ ਵਾਸਤੇ ਵਿਸ਼ਰਾਮ, ਸੰਗਤ ਵਾਸਤੇ ਚਾਹਟੇ, ਬੂੰਦੀ, ਪਕੋੜਿਆਂ ਦਾ ਲੰਗਰ ਵਰਤਾਇਆ ਗਿਆ।

ਕਰੀਬ ਸਵੇਰੇ ੯ ਵਜੇ ਜੱਥੇਦਾਰ ਸੰਤ ਗੁਰਲਾਲ ਸਿੰਘ ਜੀ, ਹਜੂਰੀ ਰਾਗੀ ਸ੍ਰੀ ਭੈਣੀ ਸਾਹਿਬ,ਨੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜੂਰੀ ਵਿੱਚ ਤਕਰੀਬਨ ਸਵਾ ਘੰਟਾ ਦੀਵਾਨ ਸਜਾਇਆ। ਸਾਰੀ ਸੰਗਤ ਮੰਤਰ ਮੁਗਧ ਹੋ ਕੇ ਦੀਵਾਨ ਸਰਵਣ ਕਰ ਆਪਣੇ ਮੁਰਸ਼ਦ ਨੂੰ ਯਾਦ ਕਰ ਰਹੀ ਸੀ। ਬੜਾ ਸਤਿਜੁਗੀ ਮੰਜਰ ਸੀ, ਵੇਖਦਿਆਂ ਹੀ ਬਣਦਾ ਸੀ।

ਸੂਬਾ ਬਲਵਿੰਦਰ ਸਿੰਘ ਜੀ ਝੱਲ ਸ੍ਰੀ ਭੈਣੀ ਸਾਹਿਬ, ਸੂਬਾ ਜਸਬੀਰ ਸਿੰਘ ਜੀ ਪੱਦੀ ਖਾਲਸਾ, ਸੂਬਾ ਹਰਜੀਤ ਸਿੰਘ ਜੀ ਮੁਠੱਡਾ ਕਲਾਂ, ਸੂਬਾ ਸੁਖਵਿੰਦਰ ਸਿੰਘ ਜੀ ਲਿੱਟਾਂ (ਕਰਤਾਰਪੁਰ), ਸੂਬਾ ਹਰਭਜਨ ਸਿੰਘ ਜੀ ਲੁਧਿਆਣਾ, ਸੂਬਾ ਸ਼ਾਮ ਸਿੰਘ ਜੀ, ਸੂਬਾ ਅਮਰੀਕ ਸਿੰਘ ਜੀ ਉਚੇਚੇ ਤੌਰ ਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਪਾਵਨ ਦਰਸ਼ਨਾਂ ਲਈ ਪਹੁੰਚੇ।

ਸੂਬਾ ਜੁਗਿੰਦਰ ਸਿੰਘ ਜੀ ਜਲੰਧਰ ਜੋ ਕਿ ਇਸ ਸਮੇਂ ਆਪਣੇ ਛੋਟੇ ਬੇਟੇ ਦੇ ਇਲਾਜ ਅਤੇ ਦੇਖ ਭਾਲ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਵਿਖੇ ਹਨ, ਉਹਨਾਂ ਨੇ ਸਹਿਯੋਗ ਅਤੇ ਅਗੁਵਾਈ ਕੀਤੀ। ਉਹਨਾਂ ਦੇ ਸਮੂਹ ਸਲੈਚ ਪਰਵਾਰ ਨੇ ਭਰਪੂਰ ਸਹਿਯੋਗ ਦਿੱਤਾ। ਉਹਨਾਂ ਦਾ ਸਾਹਿਬਜਾਦਾ ਇਸ ਵੇਲੇ ਲੁਧਿਆਣੇ ਹਸਪਤਾਲ ਵਿੱਚ ਜੇਰੇ ਇਲਾਜ ਹੈ। ਸਮੂਹ ਸੰਗਤ ਵਲੋਂ ਇਸ ਨੌਜਵਾਨ ਦੀ ਦੇਹ ਅਰੋਗਤਾ ਤੇ ਨਿਰੋਗ ਜੀਵਨ ਵਾਸਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਪਾਵਨ ਚਰਨਾਂ ਵਿੱਚ ਅਰਦਾਸ ਹੈ। ਉਹ ਛੇਤੀ ਤੋਂ ਛੇਤੀ ਨਿਰੋਗ ਤੇ ਸਿਹਤ ਮੰਦ ਹੋ ਆਪਣੇ ਘਰ ਖੁਸ਼ੀਆਂ ਮਾਣੇ।

ਚੌਧਰੀ ਸੰਤੋਖ ਸਿੰਘ ਜੀ ਮੈਂਬਰ ਪਾਰਲੀਮੈਂਟ ਜਲੰਧਰ, ਸ੍ਰੀ ਬਾਵਾ ਹੈਨਰੀ ਜੀ ਵਿਧਾਇਕ ਜਲੰਧਰ, ਸ੍ਰੀ ਕੇ.ਡੀ.ਭੰਡਾਰੀ, ਸਾਬਕਾ ਚੀਫ ਪਾਰਲੀਮਾਨੀ ਸਕੱਤਰ ਪੰਜਾਬ ਸਰਕਾਰ, ਸ.ਸ.ਅਜੀਮਲ, ਡਾਇਰੈਕਟਰ ਸ੍ਰੀ ਬਾਬਾ ਹਰੀਵਲਭ ਸੰਗੀਤ ਸਭਾ ਜਲੰਧਰ, ਸ੍ਰੀ ਦੀਪਕ ਬਾਲੀ ਜੀ, ਜਨਰਲ ਸਕੱਤਰ ਸ੍ਰੀ ਬਾਬਾ ਹਰੀਵਲਭ ਸੰਗੀਤ ਸਭਾ ਜਲੰਧਰ , ਸ੍ਰੀ ਸੰਗਤ ਰਾਮ ਜੀ,ਸਟੇਜ ਸਕੱਤਰ ਸ੍ਰੀ ਬਾਬਾ ਹਰੀਵਲਭ ਸੰਗੀਤ ਸਭਾ ਜਲੰਧਰ ਨੇ ਵੀ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਆਪਣੀ ਹਾਜਰੀ ਲਗਵਾਈ।ਇਸ ਮੌਕੇ ਚੌਧਰੀ ਸੰਤੋਖ ਸਿੰਘ ਜੀ ਮੈਂਬਰ ਪਾਰਲੀਮੈਂਟ ਅਤੇ ਸ੍ਰੀ ਦੀਪਕ ਬਾਲੀ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਾਜਰੀ ਵਿੱਚ ਸੰਗਤਾਂ ਨੂੰ ਸੰਬੋਧਿਤ ਕੀਤਾ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਆਜ਼ਾਦੀ ਅੰਦੋਲਨ ਦੇ ਆਗਾਜ ਲਈ ਪਾਏ ਯੋਗਦਾਨ ਅਤੇ ਰਹਿਨੁਮਾਈ ਨੂੰ ਯਾਦ ਕੀਤਾ ਤੇ ਨਮਨ ਕੀਤਾ।

ਸ੍ਰੀ ਅਰੁਣ ਸੈਨੀ ਜੀ, ਡਿਪਟੀ ਕਮਿਸ਼ਨਰ ਆਫ ਪੁਲਿਸ ਜਲੰਧਰ ਰੇਂਜ, ਜਿਹਨਾਂ ਦੀ ਯੋਗ ਅਗਵਾਈ ਅਤੇ ਦਿਸ਼ਾ ਨਿਰਦੇਸ਼ਾਂ ਹੇਠ ਪੰਜਾਬ ਪੁਲਿਸ ਵੱਲੋਂ ਮੇਲੇ ਵਾਲੇ ਸਥਾਨ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਜਲੰਧਰ ਫੇਰੀ ਦੌਰਾਨ ਸਖਤ ਅਤੇ ਚਾਕ-ਚੌਬੰਦ ਸੁਰਖਿਆ ਪ੍ਰਬੰਧ ਕੀਤੇ।

ਗਰੀਬ ਨਿਵਾਜ ਪਾਤਸ਼ਾਹ ਜੀ ਨੇ ਸੰਤ ਨਿਸ਼ਾਨ ਸਿੰਘ ਜੀ ਸ੍ਰੀ ਭੈਣੀ ਸਾਹਿਬ ਦੀ ਕਥਾ ਉਪਰੰਤ ਆਪਣੇ ਇਹਨਾਂ ਸਿੱਖ ਸੇਵਕਾਂ ਦੇ ਗ੍ਰਹਿ ਵਿਖੇ ਚਰਨ ਪਾਉਣ ਦੀ ਕਿਰਪਾਲਤਾ ਕੀਤੀ:

ਸੰਤ ਮੋਹਨ ਸਿੰਘ ਓਸਾਹਨ,ਸੋਡਲ।

ਸੰਤ ਸੁਖਵਿੰਦਰ ਸਿੰਘ ਜੀ ਕਾਕਾ ਦੋਮੋਰੀਆ ਪੁਲ,

ਸੰਤ ਬਲਜੀਤ ਸਿੰਘ ਜੀ ਅਮਨ ਨਗਰ,

ਸੰਤ ਸੁਖਮਿੰਦਰ ਸਿੰਘ ਜੀ ਸੁੱਖੂ, ਪ੍ਰਧਾਨ ਨਾਮਧਾਰੀ ਵਿਦਿਅਕ ਜਥਾ ਜਲੰਧਰ, ਰਿਹਾਇਸ ਪ੍ਰੀਤ ਨਗਰ ਜਲੰਧਰ,

ਸ੍ਰੀ ਗੋਗੀ ਬਲਸੂਰ ਜੀ ਅਮਨ ਨਗਰ,

ਸੰਤ ਅਵਤਾਰ ਸਿੰਘ ਲੋਹਾਰਾ, ਸੰਤ ਪਰਮਜੀਤ ਸਿੰਘ ਜੀ ਲੋਹਾਰਾ।

ਇਸ ਮੇਲੇ ਦੇ ਆਯੋਜਨ, ਪ੍ਰਬੰਧਨ ਅਤੇ ਸੁਚਾਰੂ ਰੂਪ ਵਿੱਚ ਅਮਲੀ ਜਾਮਾ ਪਹਿਨਾਉਣ ਲਈ ਸੰਤ ਮੋਹਨ ਸਿੰਘ ਜੀ ਓਸਾਹਨ,ਸੰਤ ਰਾਮ ਸਿੰਘ ਜੀ ਮੀਤ ਪ੍ਰਧਾਨ ਨਾਮਧਾਰੀ ਸੰਗਤ ਜਲੰਧਰ, ਸੰਤ ਅਮਰਜੀਤ ਸਿੰਘ ਜੀ ਸੇਠੀ, ਸੰਤ ਕਮਲਜੀਤ ਸਿੰਘ ਜੀ, ਕਨਵੀਨਰ ਨਾਮਧਾਰੀ ਵਿਦਿਅਕ ਜਥਾ, ਜਲੰਧਰ ਜੋਨ,ਸੰਤ ਅਵਤਾਰ ਸਿੰਘ ਜੀ ਲੋਹਾਰਾ, ਸੰਤ ਆਗਿਆਪਾਲ ਸਿੰਘ ਜੀ ਪੁਰੇਵਾਲ ਹੋਰਾਂ ਦਾ ਯੋਗਦਾਨ ਬਹੁਤ ਅਹਿਮ ਰਿਹਾ ਜਿਹਨਾਂ ਨੇ ਆਪਣੇ ਅਤਿ ਜਰੂਰੀ ਰੁਝੇਵਿਆਂ ਦਾ ਤਿਆਗ ਕਰਦੇ ਹੋਏ ਇਸ ਸਮਾਗਮ ਦੀ ਸਫਲਤਾ ਅਤੇ ਨਿਰਵਿਘਨ ਸੰਪਨਤਾ ਲਈ ਦਿਨ ਰਾਤ ਇੱਕ ਕੀਤਾ।

ਵਿਸ਼ੇਸ਼ ਉਲੇਖ ਸੰਤ ਮੋਹਨ ਸਿੰਘ ਜੀ ਓਸਾਹਨ, ਸੰਤ ਰਾਮ ਸਿੰਘ ਜੀ ਮੀਤ ਪ੍ਰਧਾਨ ਨਾਮਧਾਰੀ ਸੰਗਤ ਜਲੰਧਰ, ਸੰਤ ਅਮਰਜੀਤ ਸਿੰਘ ਜੀ ਸੇਠੀ ਜਿਹਨਾਂ ਨੇ ਪ੍ਰੋਗਰਾਮ ਦੀ ਸੰਪਨਤਾ

ਤੋਂ ਬਾਅਦ ਵੀ ਆਪਣੀਆਂ ਜ਼ਿੰਮੇਵਾਰੀਆਂ ਪੂਰਨ ਤਨ ਦੇਹੀ ਨਾਲ ਨਿਭਾਈਆਂ, ਚਾਹੇ ਇਹ ਲੰਗਰ ਬਣਾਉਣ,ਵਰਤਾਉਣ ਜਾਂ ਮੇਲੇ ਦੀ ਸਮਾਪਤੀ ਤੋਂ ਬਾਅਦ ਦੀ ਸਾਫ ਸਫਾਈ, ਸੇਵਾ ਸੰਭਾਲ ਦੀ ਸੇਵਾ ਸੀ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਇਸੇ ਤਰ੍ਹਾਂ ਆਪਜੀ ਨੂੰ ਉੱਦਮ ਬਖਸ਼ਣ ਦੀ ਕਿਰਪਾ ਕਰਨ।

ਇਸ ਮੇਲੇ ਦੇ ਵਿਸ਼ਾਲ ਤੇ ਸਫਲ ਆਯੋਜਨ ਵਿੱਚ ਨਾਮਧਾਰੀ ਬੀਬੀਆਂ ਦਾ ਬਹੁਤ ਹੀ ਵਿਸ਼ੇਸ਼ ਅਤੇ ਅਹਿਮ ਭੂਮਿਕਾ, ਯੋਗਦਾਨ ਰਿਹਾ। ਚਾਹੇ ਇਹ ਮਾਇਕ ਸਹਾਇਤਾ ਹੋਵੇ, ਚਾਹੇ ਲੰਗਰ ਪਕਾਉਣ, ਬਣਾਉਣ ਦੀ ਸੇਵਾ ਹੋਵੇ, ਇਹਨਾਂ ਬੀਬੀਆਂ ਦਾ ਉਤਸਾਹ ਤੇ ਯੋਗਦਾਨ ਬਹੁਤ ਹੀ ਅਹਿਮ ਰਿਹਾ ਇਸ ਮੇਲੇ ਦੇ ਆਯੋਜਨ ਵਿੱਚ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਇਹਨਾਂ ਬੀਬੀਆਂ ਦੇ ਪਰਵਾਰਾਂ ਤੇ ਹਮੇਸ਼ਾਂ ਆਪਣਾ ਮਿਹਰ ਭਰਿਆ ਹੱਥ ਰੱਖਣ, ਗੁਰਸਿੱਖੀ ਜੀਵਨ ਬਖਸ਼ਣ,ਘਰ ਵਿੱਚ ਸੁੱਖ ਸ਼ਾਂਤੀ, ਖੁਸ਼ੀਆਂ, ਖੁਸ਼ਹਾਲੀ ਬਖਸ਼ਣ।

ਦੂਰ ਦੁਰਾਡਿਓਂ ਆਈ ਸੰਗਤ, ਸਮੂਹ ਦੋਆਬਾ ਦੀ ਸੰਗਤ... ਕਪੂਰਥਲਾ, ਕਰਤਾਰਪੁਰ, ਫਗਵਾੜਾ, ਗੁਰਾਇਆ, ਮੁਠੱਡਾ ਕਲਾਂ, ਬਜੀਦਪੁਰ, ਪੱਦੀ ਖਾਲਸਾ, ਲਿੱਟਾਂ, ਹੁਸ਼ਿਆਰਪੁਰ, ਨਵਾਂ ਸ਼ਹਿਰ, ਅੰਮ੍ਰਿਤਸਰ, ਹੁਸ਼ਿਆਰਪੁਰ ਅਤੇ ਹੋਰ ਸਥਾਨਾਂ ਤੋਂ ਹੁੰਮ ਹੁਮਾ ਕੇ ਪੁੱਜੀ।

ਸੰਤ ਗੁਰਭੇਜ ਸਿੰਘ ਜੀ ਪ੍ਰਧਾਨ ਨਾਮਧਾਰੀ ਸੰਗਤ ਤਰਨ ਤਾਰਨ ( ਅੰਮ੍ਰਿਤਸਰ), ਸੰਤ ਹਰਦੇਵ ਸਿੰਘ ਜੀ, ਪ੍ਰਧਾਨ ਨਾਮਧਾਰੀ ਸੰਗਤ ਫਗਵਾੜਾ, ਸੰਤ ਗੁਰਮੀਤ ਸਿੰਘ ਜੀ ਪ੍ਰਧਾਨ ਨਾਮਧਾਰੀ ਸੰਗਤ ਗੁਰਾਇਆ, ਸੰਤ ਨਿਰਮਲ ਸਿੰਘ ਜੀ ਬੈਟਰੀਆਂ ਵਾਲੇ ਜਲੰਧਰ, ਸੰਤ ਸੁਰਜੀਤ ਸਿੰਘ ਜੀ ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਜਲੰਧਰ,ਰਾਜੂ ਭਾ ਜੀ ਫਗਵਾੜਾ, ਸੰਤ ਸੁਰਿੰਦਰ ਸਿੰਘ ਜੀ ਛਿੰਦਾ, ਸਾਬਕਾ ਕਨਵੀਨਰ ਨਾਮਧਾਰੀ ਵਿਦਿਅਕ ਜਥਾ ਜਲੰਧਰ ਜੋਨ,ਸੰਤ ਸੁਰਿੰਦਰ ਸਿੰਘ ਜੀ ਪੱਪੂ, ਸ. ਸੁਖਵਿੰਦਰ ਸਿੰਘ ਜੀ ਠੇਕੇਦਾਰ, ਸਵਰਨ ਸਿੰਘ ਜੀ ਬੱਗਾ, ਸੰਤ ਬਲਵਿੰਦਰ ਸਿੰਘ ਜੀ, ਨਾਮਧਾਰੀ ਏਜੰਸੀਜ,ਰਾਜ ਨਗਰ ਵੀ ਉਚੇਚੇ ਤੌਰ ਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਪਾਵਨ ਦਰਸ਼ਨਾਂ ਲਈ ਪਹੁੰਚੇ ਹੋਏ ਸਨ।

ਮੇਲੇ ਦੀ ਸਮਾਪਤੀ ਉਪਰੰਤ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

ਇਸ ਸਾਰੇ ਪ੍ਰੋਗਰਾਮ ਦੀ ਸਫਲਤਾ ਲਈ ਜਿਥੇ ਪ੍ਰਬੰਧਕ ਧੰਨਤਾ ਅਤੇ ਵਧਾਈਆਂ ਦੇ ਪਾਤਰ ਹਨ, ਓਥੇ ਹੀ ਬਹੁਤ ਬਹੁਤ ਧੰਨਵਾਦ:-

ਸ੍ਰੀ ਅਰੁਣ ਸੈਨੀ ਜੀ, ਡਿਪਟੀ ਕਮਿਸ਼ਨਰ ਆਫ ਪੁਲਿਸ ਜਲੰਧਰ ਰੇਂਜ, ਜਿਨ੍ਹਾਂ ਦੀ ਸੁਯੋਗ ਅਗਵਾਈ ਹੇਠ ਪੰਜਾਬ ਪੁਲਿਸ ਵੱਲੋਂ ਚਾਕ-ਚੌਬੰਦ ਸੁਰਖਿਆ ਪ੍ਰਬੰਧ ਕੀਤੇ ਗਏ।

੨.ਮੈਨੇਜਿੰਗ ਕਮੇਟੀ ਦੇਸ਼ ਭਗਤ ਯਾਦਗਾਰ ਹਾਲ ਜਲੰਧਰ, ਜਿਹਨਾਂ ਦਾ ਸਹਿਯੋਗ ਬੇਸ਼ਕੀਮਤੀ ਰਿਹਾ।

੩.ਸਮੂਹ ਬੀਬੀਆਂ ਅਤੇ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦਾ ਉਹਨਾਂ ਦੇ ਵਡਮੁੱਲੇ ਸਹਿਯੋਗ ਲਈ।

੪. ਦੂਰ ਦਰੇਡਿਓਂ ਆਈ ਸਾਰੀ ਸਾਧ ਸੰਗਤ ਦਾ, ਜਿਹਨਾਂ ਦੇ ਨਾਵਾਂ ਤੇ ਸਤਿਗੁਰੂ ਜੀ ਜਾਣੀ ਜਾਣ ਹਨ, ਭੁੱਲ ਚੁੱਕ ਲਈ ਖਿਮਾ।

੫.ਮੇਲੇ ਦੇ ਪਰਬੰਧਨ,ਸੰਚਾਲਨ ਦੌਰਾਨ ਕਿਸੇ ਵੀ ਕਿਸਮ ਦੀ ਹੋਈ ਤਰੁੱਟੀ, ਕਮੀ ਪੇਸ਼ੀ ਜਾਂ ਅਸੁਵਿਧਾ ਲਈ ਖਿਮਾਂ ਜਾਚਨਾ।

ਬਾਕੀ ਅਸੀਂ ਨਾਚੀਜ ਬੰਦੇ ਕਿੰਨਾ ਕੁ ਕਰ ਸਕਦੇ ਹਾਂ।

ਗੁਰ ਕੋ ਜਸ ਹੈ ਸੈਲ ਨਿਬਾਤੇ।<br>
ਮੈਂ ਚੀਟੀ ਕਿਆ ਚੁਕ ਹੋਂ ਤਾਤੇ।<br>
ਪ੍ਰਭ ਕੋ ਜਸ ਹੋ ਸਿੰਧ ਮਹਾਨੇ।<br>
ਮੀਨ ਦੀਨ ਕਿਆ ਗਤਿ ਜਾਨੇ।<br>
(ਬਾਬਾ ਧਿਆਨ ਸਿੰਘ)

( ਗੁਰੂ ਜੱਸ ਮਿਸ਼ਰੀ ਦਾ ਪਹਾੜ ਹੈ। ਮੈਂ ਕੀੜੀ ਉਸ ਤੋਂ ਕੀ ਚੁੱਕ ਸਕਦੀ ਹਾਂ। ਪ੍ਰਭੂ ਦਾ ਜੱਸ ਮਹਾਨ ਸਾਗਰ ਹੈ। ਗਰੀਬ ਮੱਛਲੀ ਉਸ ਦੀ ਕੀ ਗਤੀ ਜਾਣ ਸਕਦੀ ਹੈ।)

ਆਏ ਸਮੂਹ ਸੂਬਾ ਸਾਹਿਬਾਨ, ਪ੍ਰਧਾਨ ਜੀ,ਹੋਰ ਉੱਚ ਦੁਮਾਲੜੇ ਸਿੱਖ ਸੇਵਕ, ਪਤਵੰਤੇ ਸੱਜਣ ਅਤੇ ਹੁੰਮ ਹੁਮਾ ਕੇ ਪੁੱਜੀ ਸਾਧ ਸੰਗਤ ਦਾ ਤਹਿ ਦਿਲੋਂ ਧੰਨਵਾਦ।

ਗਰੀਬ ਨਿਵਾਜ ਪਾਤਸ਼ਾਹ ਸ੍ਰੀ ਸਤਿਗੁਰੂ ਉਦੈ ਸਿੰਘ ਜੀ, ਮਾਤਾ ਗੁਰਸ਼ਰਨ ਕੌਰ ਜੀ ਦਾ ਕੋਟਾਨ ਕੋਟ ਧੰਨਵਾਦ ਸੰਗਤ ਨੂੰ ਦਰਸ਼ਨਾਂ ਨਾਲ ਨਿਵਾਜਣ ਲਈ। ਪਾਤਸ਼ਾਹ ਜੀ ਸੰਗਤ ਤੇ ਕਿਰਪਾ ਕਰੋ, ਬਖਸ਼ਿਸ਼ ਕਰੋ ਜੀ।

ਸਾਰੀ ਸੰਗਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ੨੦੫ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਲੱਖ ਲੱਖ ਵਧਾਈਆਂ।

ਧੰਨ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।<br>
ਧੰਨ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।<br>
ਧੰਨ ਧੰਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ।

***-ਨਰੈਣ ਸਿੰਘ ਜਲੰਧਰ***

***ਸੰਪਰਕ*** *- 98150-84646*

# ਲੁਕਿਆ ਸੱਚ

**-ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)**

ਇਤਿਹਾਸ ਦੀ ਸਿਰਜਣਾ ਕਰਨੀ ਅਤੇ ਸਮੇਂ ਦੀ ਚਾਲ ਵਿੱਚ ਨਵੀਆਂ ਪੈੜਾਂ ਦੀ ਸਿਰਜਣਾ ਕਰਕੇ ਫਿਰ ਉਸ ਨੂੰ ਕਲਮ ਦੀ ਨੋਕ ਹੇਠ ਲਿਆ ਕੇ ਉਸਨੂੰ ਭਵਿੱਖ ਵਿੱਚ ਆਉਣ ਵਾਲੀਆਂ ਪੀੜ੍ਹੀਆਂ ਦਾ ਮਾਰਗ ਦਰਸ਼ਨ ਕਰਨ ਲਈ ਸੰਭਾਲਨਾ ਔਖਾ ਕਾਰਜ ਹੈ। ਕਈ ਵਾਰ ਉਸ ਇਤਿਹਾਸ ਨੂੰ ਸੰਭਾਲਣ ਵਾਲੇ ਲਿਖਾਰੀ ਦਿਨ ਰਾਤ ਮਿਹਨਤ ਕਰ ਕੇ ਸੰਭਾਲਦੇ ਹਨ ਪਰੰਤੂ ਬਾਅਦ ਵਿੱਚ ਸੰਭਾਲ ਨਾ ਹੋਣ ਕਾਰਨ ਗੁੰਮ ਹੋ ਜਾਂਦੇ ਹਨ। ਇਹੋ ਕੁੱਝ ਸਿੱਖ ਇਤਿਹਾਸ/ਨਾਮਧਾਰੀ ਇਤਿਹਾਸ ਨਾਲ ਹੋਇਆ ਹੈ ਅਤੇ ਉਹੋ ਗਰੰਥ ਦਸਤਾਵੇਜ ਅਤੇ ਪੁਸਤਕਾਲਿਆਂ ਵਿੱਚ ਧੂੜ ਮਿਟੀ ਨਾਲ ਲਿਬੜੇ ਪਏ ਹਨ, ਆਮ ਲਿਖਾਰੀਆਂ/ਖੋਜੀਆਂ ਦੀ ਉਹਨਾਂ ਤੱਕ ਪਹੁੰਚ ਨਹੀਂ ਹੁੰਦੀ ਅਤੇ ਫਿਰ ਕਈ ਵਾਰ ਐਸੇ ਲੁਕੇ ਹੋਏ ਸੱਚ ਵਾਲੇ ਦਸਤਾਵੇਜ ਸਿਉਂਕ ਦੀ ਭੇਟ ਹੋ ਜਾਂਦੇ ਹਨ। ਕਈ ਵਾਰ ਐਸੇ ਗਰੰਥ, ਕਿਤਾਬ ਚੋਰਾਂ ਦੇ ਹੱਥ ਵੀ ਆ ਜਾਂਦੇ ਹਨ ਕਿ ਉਹ ਸਦਾ ਲਈ ਗਰੰਥ ਪਾਠਕਾਂ ਲਈ ਅਲੋਪ ਹੋ ਜਾਂਦੇ ਹਨ। ਮੈਂ ਇਕ ਪ੍ਰੋਫੈਸਰ ਰਾਹੀਂ ਪੰਜਾਬ ਆਰਕਾਈਵਜ, ਪਟਿਆਲਾ ਵਿਖੇ "ਕੂਕਾ ਆਊਟ ਬਰੇਕ" (ਕੂਕਾ ਵਿਦਰੋਹ 1872 ਬਾਰੇ ਲੰਡਨ-ਇੰਗਲੈਂਡ ਦੀ ਪਾਰਲੀਮੈਂਟ ਵਿੱਚ ਪੇਸ਼ ਵਾਈਟ ਪੇਪਰ ਸੀ) ਬਾਰੇ ਪਤਾ ਕੀਤਾ ਸੀ ਜਿਸ ਬਾਰੇ ਸੂਚਨਾ ਮਿਲੀ ਸੀ ਕਿ ਕੂਕਾ ਆਊਟ ਬਰੇਕ ਵਾਲੀ ਫਾਈਲ ਤਾਂ ਆਰਕਾਈਵਜ ਵਿੱਚ ਮੌਜੂਦ ਹੈ ਪਰੰਤੂ ਫਾਈਲ ਵਿੱਚੋਂ ਵਾਈਟ ਪੇਪਰ ਚੋਰੀ ਕਰਕੇ ਕੋਈ ਲੈ ਗਿਆ ਹੈ।

ਸਾਡੀ ਖੁਸ਼ਕਿਸਮਤੀ ਹੈ ਕਿ ਸਤਿਗੁਰਾਂ ਦੀ ਅਪਾਰ ਕਿਰਪਾ ਸਦਕਾ ਨਾਮਧਾਰੀ ਇਤਿਹਾਸ/ਸਾਹਿਤ ਜੋ ਦੇਸ਼ ਵਿਦੇਸ਼ ਦੀਆਂ ਲਾਏਬ੍ਰੇਰੀਆਂ ਵਿੱਚ ਮੌਜੂਦ ਹੈ, ਉਹ ਹੌਲੀ ਹੌਲੀ ਮੁੜ ਪ੍ਰਕਾਸ਼ਤ ਹੋ ਕੇ ਪਾਠਕਾਂ ਦੇ ਹੱਥਾਂ ਵਿੱਚ ਆ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਸਦਕਾ 1920 ਈਸਵੀ ਵਿੱਚ ਸਤਿਜੁਗ ਅਖਬਾਰ ਦੀ ਪ੍ਰਕਾਸ਼ਨਾ ਦੀ ਆਰੰਭਤਾ ਹੋਈ ਤਾਂ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਪੁਰਸ਼ਾਰਥ ਸਦਕਾ ਇੰਗਲੈਂਡ ਤੋਂ ਕੂਕਾ ਆਊਟ ਬਰੇਕ ਦੀ ਫਾਈਲ ਮੰਗਵਾ ਕੇ ਸਤਿਜੁਗ ਅਖਬਾਰ ਵਿੱਚ ਲੜੀਵਾਰ ਪੰਜਾਬੀ ਅਨੁਵਾਦ ਕਰਕੇ ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ ਸੀ ਪਰੰਤੂ ਉਹਨਾਂ ਨੂੰ ਬੇਵਕਤ ਦਰਗਾਹੀ ਸੱਦੇ ਆ ਜਾਣ ਕਾਰਨ ਉਹ ਕਾਰਜ ਅਧੂਰੇ ਰਹਿ ਗਏ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਈ ਨਾਹਰ ਸਿੰਘ ਤੇ ਕਿਰਪਾ ਕੀਤੀ ਅਤੇ ਨੈਸ਼ਨਲ ਆਰਕਾਈਵਜ ਦਿੱਲੀ ਵਿੱਚੋਂ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਇਤਿਹਾਸਕ ਦਸਤਾਵੇਜ ਕਢਵਾ ਕੇ ਭਾਈ ਨਾਹਰ ਸਿੰਘ ਜੀ ਨੇ ਤਿੰਨ ਜਿਲਦਾਂ ਵਿੱਚ ਪ੍ਰਕਾਸ਼ਤ ਕਰਵਾਏ ਸਨ ਅਤੇ ਫਿਰ ਉਹਨਾਂ ਦਸਤਾਵੇਜਾਂ ਤੇ ਆਧਾਰਤ 1955 ਈਸਵੀ ਵਿੱਚ "ਨਾਮਧਾਰੀ ਇਤਿਹਾਸ ਪਹਿਲਾ ਹਿੱਸਾ" ਪ੍ਰਕਾਸ਼ਤ ਕਰਵਾਇਆ। ਫਿਰ 1989 ਈਸਵੀ ਵਿੱਚ ਉਹਨਾਂ ਗੋਬਿੰਦ ਸਦਨ ਦਿੱਲੀ ਵਾਲੇ ਭਾਈ ਕਿਰਪਾਲ ਸਿੰਘ ਨਾਲ ਮਿਲਕੇ ਉਹ ਤਿੰਨ ਜਿਲਦਾਂ, ਇਕੋ ਜਿਲਦ ਵਿੱਚ "Rebels against the British Rule" ਨਾਮ ਹੇਠ 1989 ਵਿੱਚ ਪ੍ਰਕਾਸ਼ਤ ਕਰਵਾਈਆਂ। ਫਿਰ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਦੀ ਮਿਹਨਤ ਰੰਗ ਲਿਆਈ। ਉਹਨਾਂ ਦੀਆਂ ਅੰਗਰੇਜ਼ੀ ਵਿੱਚ ਪੁਸਤਕਾਂ "ਕੂਕਾਜ ਆਫ ਨੋਟ ਇਨ ਦਾ ਪੰਜਾਬ-1880" ਅਤੇ "ਕੂਕਾ ਮੂਵਮੈਂਟ ਫਰੀਡਮ ਸਟਰਗਲ ਇਨ ਪੰਜਾਬ" ਪਾਠਕਾਂ ਦੇ ਹੱਥਾਂ ਵਿੱਚ ਆਈਆਂ। ਉਪਰੰਤ 2013 ਈਸਵੀ ਵਿੱਚ "ਲਾਇਲ ਸਰਵਿਸਜ ਆਫ ਸ੍ਰ. ਅਤਰ ਸਿੰਘ ਭਦੌੜ" ਉਹਨਾਂ ਦੀ ਦਸਤਾਵੇਜੀ ਪੁਸਤਕ ਸਾਹਿਤ ਜਗਤ ਵਿੱਚ ਅੰਗਰੇਜ਼ੀ ਵਿੱਚ ਆਈ ਸੀ।

ਇਸ ਤੋਂ ਉਪਰੰਤ ਨਾਮਧਾਰੀ ਇਤਿਹਾਸ ਬਾਰੇ ਦਸਤਾਵੇਜ ਜੋ ਉਰਦੂ, ਫਾਰਸੀ ਵਿੱਚ ਪੰਜਾਬ ਆਰਕਾਈਵਜ ਪਟਿਆਲਾ ਵਿੱਚ ਪਾਠਕਾਂ ਤੋਂ ਦੂਰ ਮਿੱਟੀ ਧੂੜ ਨਾਲ ਲੱਥ ਪੱਥ ਹੋਇਆ ਜੋ ਸਤ ਜਿਲਦਾਂ ਵਿੱਚ ਸੁਰਖਿੱਅਤ ਸੀ ਅਣਥੱਕ ਖੋਜੀ ਸਿਦਕੀ ਲੇਖਿਕਾ ਬੀਬੀ ਸੁਰਿੰਦਰ ਕੌਰ ਖਰਲ ਤੇ ਉਹਨਾਂ ਦੇ ਪਤੀ ਦੇਵ ਸੰਤ ਭਗਵੰਤ ਸਿੰਘ ਦੇ ਪੁਰਸ਼ਾਰਥ ਨਾਲ ਪਾਠਕਾਂ ਦੇ ਹੱਥਾਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੈ ਸਿੰਘ ਜੀ ਦੀ ਕਿਰਪਾ ਨਾਲ ਆਇਆ ਹੈ। ਨਾਮਧਾਰੀ ਜਗਤ ਵਿੱਚ ਇਹ ਪਹਿਲਾ ਯਤਨ ਹੈ ਕਿ ਉਰਦੂ ਵਿੱਚ ਪ੍ਰਾਪਤ ਸਰਕਾਰੀ ਦਸਤਾਵੇਜਾਂ ਨੂੰ ਪਟਿਆਲਾ ਦੇ ਆਰਕਾਈਵਜ ਤੋਂ ਪ੍ਰਾਪਤ ਕਰਕੇ ਪੰਜਾਬੀ ਵਿੱਚ ਤਰਜਮਾ ਕੀਤਾ ਗਿਆ ਹੈ। ਇਹ ਸਰਕਾਰੀ ਦਸਤਾਵੇਜ ਕਢਾਉਣ ਲਈ ਦੋ ਸਾਲ ਦਾ ਸਮਾਂ

2004 ਤੋਂ 2005 ਤੱਕ ਦਾ ਲੱਗਾ ਸੀ। ਇਹ ਕਾਗਜ਼ਾਤ 1866 ਈਸਵੀ ਤੋਂ 1879 ਈਸਵੀ ਤੱਕ ਦੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਹਨ ਜੋ 2200 ਸਫ਼ਿਆਂ ਦੇ ਆਕਾਰ ਵਿੱਚ ਸਮੋਏ ਹੋਏ ਹਨ। ਇਹ ਕਾਗਜ਼ਾਤ ਕੂਕਾ ਅੰਦੋਲਨ ਦੇ ਵਿਰੁਧ ਮਹਾਰਾਜਾ ਪਟਿਆਲਾ ਅਤੇ ਸਰਕਾਰੀ ਅਹਿਲਕਾਰਾਂ ਦੇ ਵਿਚਕਾਰ ਹੋਏ ਚਿੱਠੀ ਪੱਤਰ ਦਾ ਵੇਰਵਾ ਤੇ ਪੁਲੰਦਾ ਹੈ ਜੋ ਪਹਿਲੀ ਵਾਰ ਪਾਠਕਾਂ ਦੇ ਸਾਹਮਣੇ ਆਇਆ ਹੈ। ਬੀਬੀ ਖਰਲ ਨੇ ਇਹ ਸਾਰਾ ਮੈਟਰ ਜੋ ਸੱਤ ਫਾਈਲਾਂ ਵਿੱਚ ਸੁਰਖਿੱਅਤ ਹੈ, ਉਹਨਾਂ ਅਨੁਸਾਰ ਇਸ ਪ੍ਰਕਾਰ ਹੈ:-

1. ਪਦ ਨੰ: 1/86 - ਸੰਨ 1866 ਵਿੱਚ ਕੂਕਾ ਅੰਦੋਲਨ ਨੂੰ ਦਬਾਉਣ ਲਈ ਸਹਿਯੋਗ ਦੇਣ ਵਾਸਤੇ ਅੰਗਰੇਜ਼ਾਂ ਵੱਲੋਂ ਮਹਾਰਾਜਾ ਪਟਿਆਲਾ ਨੂੰ ਲਿਖਵਾਏ ਗਏ ਪੱਤਰ।
2. ਹਿਸਟਰੀ 10 - ਆਰ ਸੰਨ 1871-72 ਵਿੱਚ ਸੂਬਾ ਗਿਆਨੀ ਰਤਨ ਸਿੰਘ ਦੀ ਗ੍ਰਿਫਤਾਰੀ ਅਤੇ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਸਾਕੇ ਨਾਲ ਸੰਬੰਧਿਤ ਦਸਤਾਵੇਜ਼ੀ ਚਿੱਠੀਆਂ।
3. ਐਚ 92 ਐਮ ਭਾਗ ਪਹਿਲਾ - ਸੰਨ 1872 ਵਿੱਚ ਮਲੇਰਕੋਟਲਾ ਸਾਕੇ ਨਾਲ ਸੰਬੰਧਿਤ ਖਤ।
4. ਐਚ 92 ਐਮ ਭਾਗ ਦੂਜਾ - ਸੰਨ 1872 ਮਲੇਰਕੋਟਲਾ ਸਾਕੇ ਨਾਲ ਸੰਬੰਧਿਤ ਦਸਤਾਵੇਜ਼ੀ ਖਤ।
5. ਹਿਸਟਰੀ 9 ਆਰ - ਇੰਤਜਾਮੀਆ ਸੰਮਤ 1930 (ਸੰਨ 1873) ਦੀਆਂ ਚਿੱਠੀਆਂ ਜਿਨ੍ਹਾਂ ਵਿੱਚ ਗ੍ਰਿਫਤਾਰ ਕੂਕਿਆਂ ਦੇ ਬਿਆਨਾਂ ਤੇ ਹੁਲੀਆਂ ਦੀ ਸੂਚੀ ਦਰਜ਼ ਹੈ।
6. ਐਚ 67 ਜੀ - ਸੰਨ 1873 (ਇੰਤਜਾਮੀਆ ਸੰਮਤ 1930 ਸੰਬੰਧੀ ਕਾਗਜ਼ਾਤ)।
7. ਹਿਸਟਰੀ ਔਫ ਨਾਭਾ - ਸੰਨ 1872 ਵਿੱਚ ਮਲੇਰਕੋਟਲਾ ਸਾਕੇ ਸਮੇਂ ਅੰਗਰੇਜ਼ਾਂ ਦੁਆਰਾ ਰਾਜਾ ਹੀਰਾ ਸਿੰਘ ਨਾਭਾ ਤੋਂ ਮਦਦ ਮੰਗਣ ਅਤੇ ਮਦਦ ਭੇਜੇ ਜਾਣ ਪਿੱਛੋਂ ਧੰਨਵਾਦ ਕਰਨ ਸੰਬੰਧੀ ਪੱਤਰ ਸ਼ਾਮਲ ਹਨ।

ਇਹ ਪਹਿਲੀ ਵਾਰ ਪਾਠਕਾਂ ਦੇ ਸਾਹਮਣੇ ਇਤਿਹਾਸਕ ਦਸਤਾਵੇਜ਼ ਆਏ ਹਨ ਜਿਨ੍ਹਾਂ ਵਿੱਚੋਂ ਕਈ ਅਨਮੋਲ ਜਾਣਕਾਰੀਆਂ ਹਾਸਲ ਹੋਈਆਂ ਹਨ। ਉਹਨਾਂ ਕਾਗਜ਼ਾਤ ਨੂੰ ਪਹਿਲੀ ਵਾਰ ਉੱਘੇ ਖੋਜੀ ਵਿਦਵਾਨ ਪ੍ਰੋਫੈਸਰ ਮਲਵਿੰਦਰ ਜੀਤ ਸਿੰਘ ਵੜੈਚ ਨੇ ਦੇਖਿਆ ਸੀ ਅਤੇ ਮਲੇਰਕੋਟਲੇ ਦੇ 66 ਸ਼ਹੀਦਾਂ ਦੀ ਲਿਸਟ, ਉਹਨਾਂ ਦੇ ਨਾਮ ਅਤੇ ਥਾਂ-ਪਤਾ ਬਾਰੇ ਵੇਰਵੇ ਮਿਲਦੇ ਹਨ, ਉਹ ਲਿਸਟ ਲਿਆ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਂਟ ਕੀਤੀ ਸੀ ਅਤੇ ਗੁਰੂ ਦੀਆਂ ਖੁਸ਼ੀਆਂ ਹਾਸਲ ਕੀਤੀਆਂ ਸਨ। ਇਹਨਾਂ ਤੋਂ ਬਿਨਾਂ ਸ਼ਹੀਦਾਂ ਦੀਆਂ ਗ੍ਰਿਫਤਾਰੀਆਂ ਅਤੇ ਉਹਨਾਂ ਦੇ ਘਰੋਗੀ ਸਾਮਾਨ ਅਤੇ ਉਹਨਾਂ ਦੇ ਵੇਰਵੇ ਉਹਨਾਂ ਕਾਗਜ਼ਾਤ ਵਿੱਚੋਂ ਪ੍ਰਾਪਤ ਹੁੰਦੇ ਹਨ।

ਸਰਕਾਰ ਵੱਲੋਂ ਸ਼ਹੀਦਾਂ ਦੇ ਜ਼ਬਤ ਕੀਤੇ ਸਾਮਾਨ ਦੇ ਵੇਰਵੇ ਜਿਵੇਂ ਕਿ ਅਨਾਜ, ਸਰ੍ਹੋਂ, ਜੌਂ, ਕਣਕ, ਮੱਕੀ, ਸੌਂਫ (ਇਕ ਛਟਾਂਕ), ਕਾਲੀ ਮਿਰਚ ਦੋ ਤੋਲੇ, ਚਾਰਪਾਈਆਂ, ਤਖਤ ਪੋਸ਼, ਰੂੰ, ਘਰ ਦੇ ਭਾਂਡੇ, ਗਰਮ ਤੇ ਠੰਡੇ ਦੁੱਧ ਦੇ ਭਾਂਡੇ ਆਦਿਕ ਜੋ ਵੀ ਘਰਾਂ ਵਿੱਚ ਨਿੱਕਾ ਮੋਟਾ ਸਾਮਾਨ ਅਤੇ ਜਮੀਨ ਜਬਤੀ ਦੇ ਵੇਰਵੇ ਬਹੁਤ ਜ਼ਿਆਦਾ ਵੇਰਵੇ ਸਹਿਤ ਨੋਟ ਕੀਤੇ ਹਨ। ਐਸੇ ਵੇਰਵੇ ਕਿਧਰੇ ਵੀ ਕਿਸੇ ਦਸਤਾਵੇਜ਼ ਵਿੱਚ ਦਰਜ਼ ਨਹੀਂ ਹਨ। ਪਿੰਡ ਰੜ੍ਹ (ਰੂੜ ਗੜ੍ਹ) ਤੋਂ ਪਕੜੇ ਸ਼ਹੀਦਾਂ ਦੇ ਖ਼ੂਨ ਨਾਲ ਲੱਥਪੱਥ ਹੋਏ ਕਪੜੇ, ਬਸਤਰਾਂ ਦਾ ਵੇਰਵਾ ਨੋਟ ਕੀਤਾ ਗਿਆ ਹੈ।

ਇਹਨਾਂ ਕਾਗਜ਼ਾਤ ਦੇ ਪੰਜਾਬੀ ਅਨੁਵਾਦ ਕਰਨ ਵਿੱਚ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਅਤੇ ਸੰਤ ਰਛਪਾਲ ਸਿੰਘ ਜੀ ਖਾਸ ਦਿਲਚਸਪੀ ਲੈਂਦੇ ਹਨ। ਜਦੋਂ ਇਹ ਸਾਰੇ ਕਾਗਜ਼ਾਤ ਪ੍ਰਾਪਤ ਕਰ ਲਏ ਤਾਂ ਵੱਡੀ ਸਮੱਸਿਆ ਇਹ ਬਣੀ ਕਿ ਉਹਨਾਂ ਨੂੰ ਕੌਣ ਪੜ੍ਹੇਗਾ ਕਿਉਂਕਿ ਉਹਨਾਂ ਵਿੱਚ ਉਰਦੂ ਭਾਸ਼ਾ ਦੇ ਨਾਲ ਫਾਰਸੀ ਅਤੇ ਅਰਬੀ ਭਾਸ਼ਾ ਦੇ ਸ਼ਬਦਾਂ ਦੀ ਭਰਮਾਰ ਬਹੁਤ ਸੀ, ਦੂਜਾ ਸਕਸ਼ਤਾਂ ਲਿਖਤ ਹੋਣ ਕਾਰਨ ਪੜ੍ਹਨੀ ਤੇ ਸਮਝਣੀ ਬਹੁਤ ਔਖੀ ਸੀ, ਕੋਈ ਪੜ੍ਹਨ ਵਾਲਾ ਵਿਦਵਾਨ ਨਹੀਂ ਸੀ ਲਭ ਰਿਹਾ। ਕਈ ਥਾਵਾਂ ਤੇ ਢੂੰਡ ਭਾਲ ਕੀਤੀ ਅਤੇ ਫਿਰ ਉੱਘੇ ਵਿਦਵਾਨ ਡਾਕਟਰ ਅਮਰਵੰਤ ਸਿੰਘ ਲੱਭੇ, ਜਿਨ੍ਹਾਂ ਤੋਂ ਜਿਉਂ ਜਿਉਂ ਕਾਗਜ਼ਾਤ ਦਾ ਅਨੁਵਾਦ ਹੋ ਰਿਹਾ ਸੀ ਉਹ ਸੰਤ ਰਛਪਾਲ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਿਖਾਉਂਦੇ ਸਨ। ਇਸ ਪ੍ਰਕਾਰ ਬੀਬੀ ਖਰਲ ਨੇ ਇਹ ਔਖਾ ਕਾਰਜ ਸੰਪੂਰਨ ਕੀਤਾ ਅਤੇ ਇਸਨੂੰ ਮਾਰਚ 2020 ਨੂੰ ਹੋਲਾ ਪੁਰਬ ਤੇ ਸ੍ਰੀ ਭੈਣੀ ਸਾਹਿਬ ਵਿਖੇ ਸਾਹਿਤ ਜਗਤ ਲਈ ਸਤਿਗੁਰੂ ਉਦੈ ਸਿੰਘ ਜੀ ਨੇ ਰੀਲੀਜ ਕੀਤਾ। ਇਸ ਪੁਸਤਕ ਦੇ 550 ਸਫ਼ੇ ਹਨ ਅਤੇ ਭੇਟਾ ਸਿਰਫ਼ 995/- ਰੁਪਏ ਹਨ। ਹਰ ਖੋਜੀ ਵਿਦਵਾਨ ਅਤੇ ਆਮ ਪਾਠਕ ਨੂੰ ਇਹ ਪੁਸਤਕ ਖਰੀਦ ਕੇ ਪੜ੍ਹਨੀ ਚਾਹੀਦੀ ਹੈ।

ਸੰਪਰਕ: 94177-69103

ਸਵੈ-ਜੀਵਨੀ-ਹਿੰਮਤ ਯਾਰ ਬਣਾਈ



# ਇਕ ਮੁੱਠੀ ਚੁੱਕ ਲੈ ਦੂਜੀ ਤਿਆਰ

—*ਪ੍ਰੋ. ਲਖਬੀਰ ਸਿੰਘ*

2014 ਮਈ ਵਿਚ ਜਦੋਂ ਅਸੀਂ ਏਮਜ਼ ਵਿਖੇ ਡਾਕਟਰ ਲਲਿਤ ਕੁਮਾਰ ਜੀ ਕੋਲ ਰੁਟੀਨ ਫਾਲੋਅੱਪ ਲਈ ਗਏ ਤਾਂ ਇਸ ਸੋਚ ਨਾਲ ਗਏ ਸਾਂ ਕਿ ਸਵੇਰੇ ਜਾਣਾ ਤੇ ਸ਼ਾਮ ਨੂੰ ਵਾਪਸ ਆ ਜਾਣਾ, ਨਾ ਕੋਲ ਵਾਧੂ ਪੈਸੇ, ਕਪੜੇ ਦਾ ਕੋਈ ਇੰਤਜ਼ਾਮ ਨਹੀਂ ਸੀ ਕੀਤਾ। ਜਦੋਂ 12:00ਵਜੇ ਡਾ. ਸਾਹਿਬ ਨੇ ਰੀਪੋਰਟਾਂ ਦੇਖੀਆਂ ਤੇ ਕਹਿੰਦੇ ਕਿ ਤੁਸੀਂ ਦਾਖਿਲ ਹੋ ਜਾਓ, ਘਰ ਜਾਣ ਦੀ ਹਾਲਤ ਵਿਚ ਨਹੀਂ ਹੋ। ਮੈਂ ਕਿਹਾ ਕਿ ਸ਼ਾਮ ਦੀ ਟਿਕਟ ਬੁੱਕ ਹੈ ਜਲੰਧਰ ਦੀ, ਕਹਿੰਦੇ ਚਲੇ ਜਾਓ ਵਾਪਿਸ ਨਹੀਂ ਆ ਸਕੋਗੇ। ਇਸ ਵਾਕ ਨੇ ਮੌਤ ਦੇ ਦਰਸ਼ਨ ਕਰਾ ਦਿੱਤੇ ਤੇ ਇਕ ਦਮ ਦਾਖ਼ਿਲ ਹੋਣ ਦੀ ਤਿਆਰੀ ਕੀਤੀ। ਡਾਕਟਰ ਕੋਲੋਂ ਸਲਿੱਪ ਲੈ ਕੇ ਦਾਖਲਾ ਫੀਸ ਜਮ੍ਹਾਂ ਕਰਾਉਣ ਮਗਰੋਂ, ਜੋ 22,000/- ਜਮ੍ਹਾਂ ਹੋਣੀ ਸੀ, ਸ਼੍ਰੀਮਤੀ ਦੇ ਪਰਸ ਵਿਚ 7345/- ਰੁਪਏ ਤੇ ਮੇਰੇ ਪਰਸ ਵਿਚੋਂ 15,000/- ਰੁਪਏ ਨਿਕਲੇ। ਪੂਰੇ ਪੈਸੇ ਦੇ ਕੇ ਕੈਂਸਰ ਵਾਰਡ ਵਿਚ ਕਮਰਾ ਮਿਲ ਗਿਆ, ਅਸੀਂ ਸਿਸਟਰ ਕੋਲੋਂ ਕਮਰਾ ਖੁਲ੍ਹਵਾਇਆ ਅਤੇ ਕਮਰੇ 'ਚ ਗਏ, ਰਾਤ ਕੱਟਣ ਦਾ ਇੰਤਜ਼ਾਮ ਕਰਨ ਲਈ ਅਤੇ ਲੋੜੀਂਦਾ ਸਾਮਾਨ ਖਰੀਦਣ ਲਈ 4 ਘੰਟੇ ਦੀ ਏਮਜ਼ ਤੋਂ ਛੁੱਟੀ ਲਈ। ਕੋਲ 345 /- ਰੁਪਏ ਤੋਂ ਵੱਧ ਕੁਝ ਨਹੀਂ ਸੀ। ਉਨ੍ਹਾਂ ਨਾਲ ਸਾਲਮ ਆਟੋ ਕੀਤਾ ਤੇ ਆਈ ਐਨ ਏ ਮਾਰਕੀਟ ਵੱਲ ਚੱਲ ਪਏ। ਸੋਚਦਿਆਂ ਯਾਦ ਆਇਆ ਕਿ ਪਿਛੇ ਜਿਹੇ ਛੋਟੇ ਭਰਾ ਬਲਦੇਵ ਸਿੰਘ ਨੇ 1000 ਯੂਰੋ ਦਿੱਤੇ ਸਨ, ਜੋ ਮੇਰੇ ਪਰਸ ਦੇ ਕਿਸੇ ਨੁਕਰੇ ਲੱਗੇ ਪਏ ਸਨ। ਇਸ ਯਾਦਦਾਸ਼ਤ ਨੇ ਚਿਹਰਿਆਂ 'ਤੇ ਰੌਣਕ ਲਿਆ ਦਿੱਤੀ। ਪਹਿਲਾਂ ਪੈਸੇ ਬਦਲਣ ਦੀ ਦੁਕਾਨ 'ਤੇ ਗਏ ਜਿਥੋਂ ਸਾਨੂੰ 82000/- ਰੁਪਏ ਮਿਲ ਗਏ ਤੇ ਅਸੀਂ ਰਾਤ ਕੱਟਣ ਲਈ ਚੱਪਲਾਂ, ਕੱਪੜੇ, ਦਵਾਦਾਰੂ ਦਾ ਇੰਤਜ਼ਾਮ ਕਰ ਲਿਆ। ਅਗਲੇ ਦਿਨ ਡਾਕਟਰਾਂ ਨੇ ਇਕ ਨਵਾਂ ਕੀਮੋਥੈਰੇਪੀ ਦਾ ਲਿਪੋਡੋਕਸ ਡਬਲ ਵਾਇਲ ਆਈ ਵੀ ਡ੍ਰਿਪ ਲਗਾ ਕੇ ਨਵੀਂ ਕੀਮੋ ਸ਼ੁਰੂ ਕੀਤੀ, ਜੋ ਜ਼ਿਆਦਾ ਅਸਰਦਾਰ ਸਮਝੀ ਜਾਂਦੀ ਸੀ। ਇਸ ਦੀ ਇਹ ਖਾਸੀਅਤ ਸੀ ਕਿ ਹਰ ਕੀਮੋ ਟੀਕਾ ਸਾਨੂੰ ਏਮਜ਼ ਦਾਖ਼ਿਲ ਹੋ ਕੇ ਹੀ ਡ੍ਰਿਪ ਨਾਲ ਲਗਾਉਣਾ ਪੈਂਣਾ ਸੀ। ਮਈ, ਜੂਨ, ਜੁਲਾਈ, ਅਗਸਤ ਅਤੇ ਸਤੰਬਰ ਹਰ ਮਹੀਨੇ ਵਾਰ ਵਾਰ ਦਾਖਿਲ ਹੋ ਕੇ ਟੀਕੇ ਲਗਵਾਏ ਤੇ ਖੁਸ਼ੀ ਹੋਈ ਕਿ ਇਸ ਨਵੀਂ ਕੀਮੋਥੈਰੇਪੀ ਨਾਲ ਕੈਂਸਰ ਤੋਂ 80 ਫੀਸਦੀ ਰੀਮਿਸ਼ਨ ਮਿਲ ਗਈ ਸੀ। ਡਾਕਟਰ ਨੇ ਪੂਰੀ ਤਰ੍ਹਾਂ ਬੀਮਾਰੀ ਖਤਮ ਕਰਨ ਲਈ ਦੋ ਮਹੀਨੇ ਹੋਰ ਦਾਖ਼ਿਲ ਕਰ ਲਿਆ, ਲੇਕਿਨ ਅਗਲੇ ਦੋ ਟੀਕਿਆਂ ਨੇ ਅਸਰ ਨਾ ਕੀਤਾ ਤੇ ਘਟਦੀ ਘਟਦੀ ਬੀਮਾਰੀ 2 ਮਹੀਨਿਆਂ ਵਿਚ ਫਿਰ ਤੋਂ ਵਧ ਗਈ। ਡਾਕਟਰ ਕਹਿੰਦਾ ਕਿ ਅਗਰ ਇਹ ਕਾਮਯਾਬ ਹੋ ਜਾਂਦੀ ਤਾਂ ਦੁਬਾਰਾ ਬੋਨਮੈਰੋ ਟਰਾਂਸਪਲਾਂਟ ਹੋ ਸਕਦਾ ਸੀ। ਖ਼ੈਰ! ਐਸਾ ਹੋਇਆ ਨਹੀਂ। ਉਸ ਤੋਂ ਬਾਅਦ ਕੋਈ ਚਾਰਾ ਨਾ ਦੇਖਦਿਆਂ ਦਿਸੰਬਰ 2014 ਤੋਂ ਫਿਰ ਲਿਨੋਲੀਡੋਮਾਇਡ 5 ਮਿਲੀਗ੍ਰਾਮ ਹਰ ਰੋਜ਼, ਡੈਕਸਾ 8 ਮਿਲੀਗ੍ਰਾਮ ਹਫਤੇ ਬਾਅਦ ਲੈਣੀ ਪੈਂਦੀ ਸੀ ਤੇ ਹੋਰ ਰੋਜ਼ੂਵਾਸ, ਸ਼ੈਲਕਲ, ਜੈਵਿਟ, ਐਸੀ ਕਲੋਵੀਰ, ਐਂਟੀਵਾਈਰਲ, ਸੈਪਟ੍ਰਾਨ ਡੀਐਸ, ਕਲੇਰੀਥੋਮੀਸਾਇਮ ਐਂਟੀਬਾਇਓਟਿਕ ਤੇ ਹੋਰ ਕਈ ਦਵਾਈਆਂ ਚੱਲ ਰਹੀਆਂ ਸਨ। 2007 ਤੋਂ ਅੱਜ ਤੱਕ ਕਦੀ ਐਂਟੀ ਵਾਇਰਲ ਤੇ ਐਂਟੀਬਾਇਓਟਿਕ ਬੰਦ ਨਹੀਂ ਹੋਈਆਂ। ਇਕ ਐਂਟੀ ਵਾਇਰਸ ਤੇ ਦੋ ਐਂਟੀ ਬਾਇਓਟਿਕ ਨਿਰੰਤਰ ਚਲਦੀਆਂ ਹੀ ਰਹੀਆਂ। ਕੈਂਸਰ ਡਰੱਗ ਬਦਲਦੀਆਂ ਰਹੀਆਂ। ਇਸ ਸਭ ਕਾਸੇ ਵਿਚ ਮੈਂ ਕਦੀ ਹੌਂਸਲਾ ਨਹੀਂ ਹਾਰਿਆ, ਸੀ ਤੱਕ ਨਹੀਂ ਕੀਤੀ, ਹਾਏ ਨਹੀਂ ਕੀਤੀ, ਡਰਿਆ ਨਹੀਂ, ਘਬਰਾਇਆ ਨਹੀਂ। ਸਗੋਂ ਏਨੀਆਂ ਦਵਾਈਆਂ ਦੇ ਨਾਲ ਕੁਝ ਕੁਦਰਤੀ ਚੀਜ਼ਾਂ ਦਾ ਸੇਵਨ ਜ਼ਾਰੀ ਰੱਖਿਆ ਜਿਵੇਂ ਕਣਕ ਦੇ ਗਵਾਰਿਆਂ ਦਾ ਜੂਸ, ਕਦੇ-ਕਦਾਈ ਗੋਮੂਤਰ, ਗਿਲੋ ਦਾ ਜੂਸ, ਐਲੋਵੀਰਾ ਦਾ ਜੂਸ, ਤੁਲਸੀ ਦੇ ਪੱਤੇ । ਇਕ ਵਾਰ ਜੂਸ, ਇਕ ਵਾਰ ਨਾਰੀਅਲ ਪਾਣੀ, ਇਕ ਵਾਰ ਸਲਾਦ, ਇਕ ਵਾਰ ਫਲ ਤੇ ਕੁਝ ਭੋਜਨ, ਖਾਣ-ਪੀਣ ਦੀ ਇਕ ਰੁਟੀਨ ਜਾਰੀ ਰੱਖੀ। ਹਰ ਹਫਤੇ ਦੂਰਦਰਸ਼ਨ "ਜ਼ਿੰਦਗੀ ਅਨਮੋਲ" ਪ੍ਰੋਗਰਾਮ ਵਿਚ, ਮੰਗਲਵਾਰ ਸਵੇਰੇ "ਨਾਲੇ ਗੱਲਾਂ ਨਾਲੇ ਗੀਤ" ਪ੍ਰੋਗਰਾਮ ਵਿਚ ਸ਼ਾਮਿਲ ਹੁੰਦਾ। ਇਸੇ ਤਰ੍ਹਾਂ ਅਕਾਸ਼ਵਾਣੀ ਦੇ "ਦੇਸ਼ ਪੰਜਾਬ" ਪ੍ਰੋਗਰਾਮ ਦਾ ਇਕ ਸਲਾਟ ਮਹੀਨੇ 'ਚ 6 ਦਿਨ ਮੈਂ ਕਾਰਜਸ਼ੀਲ ਰਿਹਾ।

*ਚਲਦਾ...*

# ਖ਼ਬਰਨਾਮਾ

## ਨਾਮਧਾਰੀ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ 38ਵਾਂ ਸ਼ਹੀਦੀ ਸਮਾਗਮ ਕਰਵਾਇਆ

ਨਾਮਧਾਰੀ ਮੁਖੀ ਸਤਿਗੁਰੂ ਉਦੈ ਸਿੰਘ ਜੀ ਦੀ ਅਗਵਾਈ ਵਿੱਚ ਸਥਾਨਕ ਨਾਮਧਾਰੀ ਸ਼ਹੀਦੀ ਸਮਾਰਕ ਵਿਖੇ ਭਾਰਤ ਦੀ ਜੰਗੇ ਅਜ਼ਾਦੀ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਅਤੇ ਬ੍ਰਿਟਿਸ਼ ਸਾਮਰਾਜ ਦਾ ਤਖਤ ਪਲਟਣ ਵਾਲੇ ਨਾਮਧਾਰੀ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਸ਼ਹੀਦ ਵਰਿਆਮ ਸਿੰਘ ਯਾਦਗਾਰੀ ਕਮੇਟੀ ਰਾਮਪੁਰਾ ਫੂਲ ਅਤੇ ਨਾਮਧਾਰੀ ਸੰਗਤ ਵੱਲੋਂ 38ਵਾਂ ਸ਼ਹੀਦੀ ਸਮਾਗਮ ਕਰਵਾਇਆ ਗਿਆ। ਦੋ ਰੋਜ਼ਾ ਇਸ ਸਮਾਗਮ ਵਿੱਚ ਜਿੱਥੇ ਨੌਜਵਾਨ ਬੱਚੇ ਬੱਚੀਆਂ ਦਾ ਸ਼ਹੀਦਾਂ ਨੂੰ ਸਮਰਪਿਤ ਕਵਿਤਾਵਾਂ, ਕਵੀਸ਼ਰੀ, ਭਾਸ਼ਣ, ਸ਼ਬਦ ਗਾਇਨ ਅਤੇ ਕੀਰਤਨ ਦਾ ਦੌਰ ਚੱਲਿਆ, ਉੱਥੇ ਵਿਦਵਾਨਾਂ, ਜੱਥੇਦਾਰਾਂ ਅਤੇ ਕਵੀਸ਼ਰਾਂ ਵੱਲੋਂ ਕੂਕਾ ਅੰਦੋਲਨ ਵੱਲੋਂ ਦੇਸ਼ ਦੀ ਅਜ਼ਾਦੀ ਵਿੱਚ ਪਾਏ ਯੋਗਦਾਨ ਦੀ ਚਰਚਾ ਕੀਤੀ। ਇਸ ਮੌਕੇ ਪੰਜ ਸਧਾਰਨ ਪਾਠਾਂ ਦੇ ਭੋਗ ਪਾ ਕੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ। ਇਸ ਮੌਕੇ ਦਿੱਲੀ ਯੂਨੀਵਰਸਿਟੀ ਦੇ ਇਤਿਹਾਸ ਦੇ ਉੱਘੇ ਖੋਜਕਾਰ ਗੁਰਲਾਲ ਸਿੰਘ ਨੇ ਸ਼ਹੀਦਾਂ ਨੂੰ ਯਾਦ ਕਰਦਿਆਂ ਕਿਹਾ ਕਿ ਸੰਘਰਸ਼ਾਂ ਦੀ ਅਗਵਾਈ ਹਮੇਸ਼ਾਂ ਮਲਵੱਈਆਂ ਨੇ ਕੀਤੀ ਅਤੇ ਉਸ ਸਮੇਂ ਜਿੱਥੇ ਬ੍ਰਿਟਿਸ਼ ਸਾਮਰਾਜ ਤੋਂ ਅਜ਼ਾਦੀ ਲਈ ਸ਼ਹੀਦੀਆਂ ਦੇਣ ਵਿੱਚ ਇਹ ਇਲਾਕਾ ਮੋਹਰੀ ਰਿਹਾ ਉੱਥੇ ਦੁਨੀਆਂ ਵਿੱਚ ਫੈਲੇ ਅੱਜ ਦੇ ਕਿਸਾਨ ਅੰਦੋਲਨ ਦਾ ਡੰਕਾ ਵੀ ਬਠਿੰਡੇ ਜਿਲੇ ਦੇ ਇਸ ਇਲਾਕੇ ਵਿੱਚੋਂ ਵੱਜਿਆ। ਹਰਿਆਣੇ ਇਲਾਕੇ ਦੇ ਉੱਘੇ ਕਵੀਸ਼ਰ ਮੱਖਣ ਸਿੰਘ ਦੇ ਜੱਥੇ ਨੇ ਤੋਪਾਂ ਅੱਗੇ ਤੂੰਬਾ-ਤੂੰਬਾ ਹੋ ਉੱਡ ਜਾਣ ਵਾਲੇ ਨਾਮਧਾਰੀ ਸੂਰਬੀਰਾਂ ਦਾ ਇਤਿਹਾਸ ਪੇਸ਼ ਕਰਦਿਆਂ ਕਿਹਾ ਕਿ ਕਿਸਾਨ ਅੰਦੋਲਨ ਦੇ ਸੰਦਰਭ ਵਿੱਚ ਕੂਕਾ ਅੰਦੋਲਨ ਦੇ ਨਾ-ਮਿਲਵਰਤਨ ਦੇ ਸੁਨਿਹਰੀ ਪੰਨੇ ਲਾਹੇਬੰਦ ਹੋ ਸਕਦੇ ਹਨ। ਨਾਮਧਾਰੀ ਵਿਦਿਅਕ ਜੱਥਾ ਅਤੇ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੇ ਨੌਜਵਾਨਾਂ ਨੇ ਦਿਲ ਟੁੰਬਵੀਆਂ ਪੇਸ਼ਕਾਰੀਆਂ ਕੀਤੀਆਂ। ਇਸ ਮੌਕੇ ਸੰਤ ਜਸਵੰਤ ਸਿੰਘ ਹਿੰਮਤਪੁਰਾ, ਸੂਬਾ ਸ਼ਮਿੰਦਰ ਸਿੰਘ, ਸੂਬਾ ਮੱਲ ਸਿੰਘ, ਸੰਤ ਹਰਦੇਵ ਸਿੰਘ ਮੌੜ, ਸਰਪੰਚ ਗੁਰਦਿੱਤਾ ਸਿੰਘ ਮਾਈਸਰਖਾਨਾ, ਇੰਜੀਨੀਅਰ ਰਣਜੀਤ ਸਿੰਘ ਮੰਨਣ, ਜੇ.ਆਰ. ਗੋਇਲ, ਪ੍ਰਧਾਨ ਭਰਪੂਰ ਸਿੰਘ, ਨਾਮਧਾਰੀ ਸਪੋਰਟਸ ਅਕੈਡਮੀ ਦੇ ਕੋਚ ਬੂਟਾ ਸਿੰਘ ਧਨੌਲਾ ਨੇ ਅਕੈਡਮੀ ਦੇ ਬੱਚਿਆਂ ਸਮੇਤ ਉਚੇਚੇ ਤੌਰ 'ਤੇ ਸ਼ਿਰਕਤ ਕੀਤੀ। ਸਟੇਜ਼ ਸੰਚਾਲਨ ਦੀ ਕਾਰਵਾਈ ਸੰਤਾ ਸਿੰਘ ਨਾਮਧਾਰੀ ਨੇ ਬੜੇ ਹੀ ਸੁਚੱਜੇ ਢੰਗ ਨਾਲ ਨਿਭਾਈ।

ਰਿਪੋਰਟ: **ਮੱਖਣ ਸਿੰਘ ਬੁੱਟਰ**, ਰਾਮਪੁਰਾ ਫੂਲ।

## ਰਜਿੰਦਰ ਕੌਰ ਪੰਨੂੰ ਦੀ ਪੁਸਤਕ (ਕੋਈ ਤੱਕੇ ਹਾਲ ਅਸਾਡੜੇ) ਲੋਕ ਅਰਪਣ



ਪੰਜਾਬੀ ਮਾਂ ਬੋਲੀ ਦੀ ਸੇਵਾ ਨੂੰ ਅਰਪਣ ਹੋਈ ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਸਾਹਿਤਕ ਪ੍ਰੋਗਰਾਮ ਕਰਵਾ ਕੇ ਸਾਹਿਤ ਨੂੰ ਪ੍ਰਫੁੱਲਤ ਕਰਦੀ ਆ ਰਹੀ ਹੈ। ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਸਭਾ ਦੇ ਪ੍ਰਧਾਨ ਗੁਰਸੇਵਕ ਸਿੰਘ ਕਵੀਸ਼ਰ ਦੀ ਪ੍ਰਧਾਨਗੀ ਹੇਠ ਹੋਈ। ਇਹ ਮੀਟਿੰਗ ਕਿਸਾਨ ਅੰਦੋਲਨ ਨੂੰ ਸਮਰਪਿਤ ਕੀਤੀ ਗਈ। ਮੀਟਿੰਗ ਦੀ ਸ਼ੁਰੂਆਤ ਪ੍ਰਸਿੱਧ ਗਜ਼ਲਗੋ ਸ਼੍ਰੀ ਕੈਲਾਸ਼ ਅਮਲੋਹੀ ਦੀ ਆਤਮਿਕ ਸ਼ਾਂਤੀ ਲਈ 5 ਮਿੰਟ ਦਾ ਮੌਨ ਧਾਰਨ ਕਰਕੇ ਕੀਤੀ ਗਈ, ਉਪਰੰਤ ਉੱਘੀ ਲੇਖਿਕਾ ਰਜਿੰਦਰ ਕੌਰ ਪੰਨੂੰ ਦੀ ਪੁਸਤਕ (ਕੋਈ ਤੱਕੇ ਹਾਲ ਅਸਾਡੜੇ) ਲੋਕ ਅਰਪਣ ਕੀਤੀ ਗਈ। ਪੁਸਤਕ ਬਾਰੇ ਪਰਚਾ ਗੁਰਸੇਵਕ ਸਿੰਘ ਢਿੱਲੋਂ ਨੇ ਪੜ੍ਹਿਆ। ਮਾਸਟਰ ਜਗਦੇਵ ਘੁੰਗਰਾਲੀ, ਹਰਬੰਸ ਮਾਲਵਾ, ਰਜਿੰਦਰ ਕੌਰ ਪੰਨੂੰ ਨੇ ਪੁਸਤਕ ਬਾਰੇ ਗੱਲਬਾਤ ਕੀਤੀ। ਹਾਜਰ ਸ਼ਾਇਰਾਂ ਨੇ ਕਿਸਾਨ ਸੰਘਰਸ਼ ਨਾਲ ਸਬੰਧਿਤ ਆਪਣੀਆਂ ਰਚਨਾਵਾਂ ਪੜ੍ਹੀਆਂ। ਤਰਨ ਸਿੰਘ ਬੱਲ ਅਤੇ ਜਗਵੀਰ ਵਿੱਕੀ ਨੇ ਸਟੇਜ ਦੀ ਭੂਮਿਕਾ ਬਹੁਤ ਸੁਚੱਜੇ ਢੰਗ ਨਾਲ ਨਿਭਾਈ।

ਉਪਰੰਤ ਗੁਰਸੇਵਕ ਸਿੰਘ ਢਿੱਲੋਂ ਨੇ ਆਏ ਹੋਏ ਸ਼ਾਇਰਾਂ ਦਾ ਧੰਨਵਾਦ ਕੀਤਾ। ਅਖੀਰ ਵਿੱਚ ਸਭ ਨੇ ਰਲ ਕੇ ਜਲ ਪਾਣੀ ਛਕਿਆ।

# ਦਿੱਲੀ ਵਿਖੇ ਪ੍ਰਭਾਤ ਫੇਰੀ



ਸੰਤ ਗੁਰਮੁਖ ਸਿੰਘ ਅਨੇਜਾ ਦੇ ਪੋਤਰੇ ਕਾਕਾ ਹਿਰਦੇਪਾਲ ਸਿੰਘ ਦਾ ਸ਼ੁੱਭ ਅਨੰਦ ਕਾਰਜ ਬੀਬੀ ਰਤਨ ਕੌਰ ਚਾਨਾ ਰਮੇਸ਼ ਨਗਰ ਨਾਲ 24 ਜਨਵਰੀ 2021 ਨੂੰ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਹੋਇਆ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨਵੀਂ ਜੋੜੀ ਨੂੰ ਅਸ਼ੀਰਦਵਾਦ ਦੇਂਦੇ ਹੋਏ।

ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਮਾਘ ਸੁਦੀ ਪੰਚਮੀ (ਬਸੰਤ ) ਸੰਮਤ 1872 ਬਿਕਰਮੀ ਵੀਰਵਾਰ ਵਾਲੇ ਦਿਨ ਪਿੰਡ ਰਾਈਆਂ ਵਿਖੇ ਹੋਇਆ। ਸ਼੍ਰੀ ਸਤਿਗੁਰੂ ਜੀ ਨੇ ਕਈ ਸਮਾਜਿਕ ਕੁਰੀਤੀਆਂ ਨੂੰ ਦੂਰ ਕੀਤਾ,ਜਿਵੇਂ ਕੁੜੀਆਂ ਮਾਰਨੀਆਂ ਤੇ ਵੇਚਣ ਤੇ ਪਾਬੰਦੀ ਲਾਈ,ਵਿਧਵਾ ਵਿਆਹ ਸ਼ੁਰੂ ਕੀਤੇ,ਦਾਜ ਲੈਣ-ਦੇਣ ਤੇ ਰੋਕ ਲਗਾਈ, ਕੁੜੀਆਂ ਨੂੰ ਪੜ੍ਹਾਉਣ ਦਾ ਹੁਕਮ ਕੀਤਾ ਅਤੇ ਕੁੜੀਆਂ ਦਾ ਸਤਿਕਾਰ ਕਰਨਾ ਸਿਖਾਇਆ, ਜਿਸ ਕਾਰਨ ਸਭ ਪਾਸੇ ਸੁਖ ਤੇ ਖੁਸ਼ੀ ਦਾ ਮਾਹੌਲ ਬਣ ਗਿਆ। ਹਰ ਸਾਲ ਹਰ ਜਗ੍ਹਾ (ਦੇਸ਼ ਵਿਦੇਸ਼ ਵਿੱਚ) ਸਤਿਗੁਰੂ ਜੀ ਦਾ ਆਗਮਨ ਪੁਰਬ, ਬਸੰਤ ਪੰਚਮੀ ਦਾ ਮੇਲਾ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ।

ਇਸ ਸਾਲ ਵੀ 16 ਫਰਵਰੀ ਦਿਨ ਮੰਗਲਵਾਰ ਨੂੰ ਦਿੱਲੀ ਦੀ ਸਾਧ ਸੰਗਤ ਨੇ ਨਾਮਧਾਰੀ ਕਲੋਨੀ 'ਚ ਨਗਰ ਕੀਰਤਨ ਦੇ ਰੂਪ ਵਿੱਚ ਪ੍ਰਭਾਤ ਫੇਰੀ ਦਾ ਆਯੋਜਨ ਕੀਤਾ,ਜਿਸ ਵਿਚ ਢਾਈ ਤਿੰਨ ਸੌ ਦੀ ਗਿਣਤੀ ਵਿੱਚ ਸੰਗਤਾਂ ਨੇ ਸ਼ਮੂਲੀਅਤ ਕੀਤੀ। ਇਹ ਪ੍ਰਭਾਤ ਫੇਰੀ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਤੋਂ ਸ਼ੁਰੂ ਹੋ ਕੇ ਨਾਮਧਾਰੀ ਕਲੋਨੀ ਵਿਚੋਂ ਹੁੰਦੀ ਹੋਈ ਲਗਭਗ ਤਿੰਨ ਘੰਟਿਆਂ ਚ ਨਾਮਧਾਰੀ ਧਰਮਸ਼ਾਲਾ ਆ ਕੇ ਸਮਾਪਤ ਹੋ ਗਈ। ਸਭ ਤੋਂ ਅੱਗੇ ਗੱਡੀ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਸੁਸ਼ੋਭਿਤ ਸੀ ਤੇ ਉਸ ਤੋਂ ਅੱਗੇ ਇਕ ਛੋਟਾ ਬੱਚਾ ਸਫੈਦ ਝੰਡਾ ਲੈ ਕੇ ਤੁਰ ਰਿਹਾ ਸੀ। ਪਿੱਛੇ ਜਥੇਦਾਰ ਮਨਜੀਤ ਸਿੰਘ ਜੀ ਸਾਹਿਬ ਪੁਰਾ, ਮਹੰਤ ਪ੍ਰੀਤਮ ਸਿੰਘ ਅਤੇ ਬੀਬੀਆਂ ਦੇ ਜਥੇ ਕੀਰਤਨ ਕਰਦੇ ਆ ਰਹੇ ਸਨ। ਸਭ ਨੇ ਸਫੈਦ ਵਸਤਰਾਂ ਵਿੱਚ, ਗਲਾਂ 'ਚ ਮਾਲਾ ਪਾ ਕੇ,ਬਗੈਰ ਜੋੜੇ ਪਾਈ ਹਿੱਸਾ ਲਿਆ ਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਨਤਮਸਤਕ ਹੋਏ। ਸਾਰੇ ਹੀ ਬੜੀ ਸ਼ਰਧਾ ਨਾਲ ਗੁਰਬਾਣੀ ਦੇ ਸ਼ਬਦ ਪੜ੍ਹ ਰਹੇ ਸਨ। ਵੇਖਣ ਵਾਲੀਆਂ ਸੰਗਤਾਂ ਨੇ ਇਸ ਵਿਸ਼ਾਲ ਪ੍ਰਭਾਤ ਫੇਰੀ ਦੀ ਬੜੀ ਸ਼ਲਾਘਾ ਕੀਤੀ। *ਰਿਪੋਰਟ- ਨਰਿੰਦਰ ਕੌਰ ਦਿੱਲੀ।*

---

# ਉੱਘੀਆਂ ਸ਼ਖਸੀਅਤਾਂ ਦਾ ਸਦੀਵੀ ਵਿਛੋੜਾ



*ਰਜਿੰਦਰ ਸਿੰਘ ਪਰਦੇਸੀ*



*ਪ੍ਰੋ ਨਰਿੰਜਨ ਸਿੰਘ ਢੇਸੀ*

ਪ੍ਰਸਿੱਧ ਲੇਖਕ ਅਤੇ ਸ਼ਾਇਰ ਰਜਿੰਦਰ ਸਿੰਘ ਪਰਦੇਸੀ 70 ਸਾਲ ਦੀ ਉਮਰ ਭੋਗ ਕੇ ਇਸ ਮਾਤਲੋਕ ਤੋਂ ਵਿਦਿਆ ਹੋ ਗਏ। ਉਹ ਕੁਝ ਦਿਨਾਂ ਤੋਂ ਬਿਮਾਰ ਸਨ। ਅਕਸਰ ਉਹਨਾਂ ਦੀਆਂ ਰਚਨਾਵਾਂ ਵਰਿਆਮ ਦੇ ਪੰਨਿਆਂ ਤੇ ਛਪਦੀਆਂ ਰਹਿੰਦੀਆਂ ਸਨ। ਵਰਿਆਮ ਉਹਨਾਂ ਦੇ ਸਦੀਵੀ ਵਿਛੋੜੇ ਤੇ ਡੂੰਘਾ ਦੁੱਖ ਵਿਅਕਤ ਕਰਦਾ ਹੈ।

ਨਾਮਵਰ ਸਾਹਿਤਕਾਰ ਅਤੇ ਸਿੱਖਿਆ ਸ਼ਾਸਤਰੀ ਪ੍ਰੋ ਨਰਿੰਜਨ ਸਿੰਘ ਢੇਸੀ 75 ਸਾਲ ਦੀ ਉਮਰ ਭੋਗ ਕੇ ਅਮਰੀਕਾ ਵਿਖੇ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ। ਉਹ ਜਾਣੀ ਪਛਾਣੀ ਧਾਰਮਿਕ ਤੇ ਸਮਾਜਿਕ ਸ਼ਖਸੀਅਤ ਹੋਣ ਦੇ ਨਾਲ ਅਕਾਦਮਿਕ ਖੇਤਰ ਵਿੱਚ ਵੀ ਵੱਡਾ ਨਾਂ ਸਨ। ਉਹ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿੱਚ 25 ਸਾਲ ਪੰਜਾਬੀ ਵਿਭਾਗ ਦੇ ਮੁਖੀ ਰਹੇ ਅਤੇ ਆਪਣੇ ਵਿਦਿਅਰਥੀਆਂ ਨੂੰ ਸਹੀ ਦਿਸ਼ਾ ਦੇਂਦੇ ਰਹੇ।ਉਹਨਾਂ ਦੇ ਅਕਾਲ ਚਲਾਣੇ ਤੇ ਵਰਿਆਮ ਡੂੰਘਾ ਦੁੱਖ ਪ੍ਰਗਟ ਕਰਦਾ ਹੈ।

ਇਹਨਾਂ ਦੋਹਾਂ ਸੱਜਣਾਂ ਦਾ ਚਲੇ ਜਾਣਾ ਪੰਜਾਬੀ ਸਾਹਿਤ ਜਗਤ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੈ।ਸਾਡੀ ਅਰਦਾਸ ਹੈ ਕਿ ਅਕਾਲ ਪੁਰਖ ਉਹਨਾਂ ਦੀਆਂ ਰੂਹਾਂ ਨੂੰ ਸ਼ਾਂਤੀ ਬਖਸ਼ੇ ਅਤੇ ਪਰਵਾਰ ਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

# ਬਸੰਤ ਪੰਚਮੀ ਸ਼ਾਸ਼ਤਰੀ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ, 17 ਫਰਵਰੀ 2021



ਪੰਡਤ ਰਜਨੀਸ਼ ਮਿਸ਼ਰਾ ਅਤੇ
ਪੰਡਤ ਰਿਤੇਸ਼ ਮਿਸ਼ਰਾ ਗਾਇਨ ਕਰਦੇ ਹੋਏ।




ਰਿੰਪਾ ਸ਼ਿਵਾ ਤਬਲਾ ਵਾਦਨ ਕਰਦੇ ਹੋਏ।
ਤਬਲੇ ਤੇ - ਪੰਡਤ ਸੁਮਿਤ ਮਿਸ਼ਰਾ।



ਸਤਿਗੁਰੂ ਜੀ ਤੋਂ ਸਿਰੋਪਾ ਪ੍ਰਾਪਤ ਕਰਦੇ ਹੋਏ ਰਿੰਪਾ ਸ਼ਿਵਾ।




ਸਟੇਜ ਤੇ ਸੁਸ਼ੋਭਿਤ ਸਤਿਗੁਰੂ ਜੀ- ਮਹਿਮਾਨ ਤੇ
ਮੇਜ਼ਬਾਨ ਸੰਗੀਤਕਾਰਾਂ ਨਾਲ।



ਗਣਤੰਤਰ ਦਿਵਸ ਦੇ ਮੌਕੇ ਤੇ ਕੌਮੀ ਕਵੀ ਦਰਬਾਰ
ਵਿੱਚ ਸ਼ਾਮਿਲ ਪ੍ਰਸਿੱਧ ਕਵੀ ਜਨ।



ਪੱਤਰਕਾਰ ਸ੍ਰੀ ਅਜੀਤ ਅੰਜੁਮ-ਸ੍ਰੀ ਸੰਪਤ ਸਰਲ ਅਤੇ
ਸ੍ਰੀ ਬਲੀ ਸਿੰਘ ਚੀਮਾ ਜੀ ਨਾਲ ਗਾਜੀਪੁਰ ਮੋਰਚੇ ਤੇ ਗੱਲਬਾਤ ਕਰਦੇ ਹੋਏ।

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 03-03-2021 Total Pages -52 **March-2021**
Date of Posting : 08-03-2021



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720